# ਸ੍ਰੀ ਗੁਰੂ ਤੇਗ ਬਹਾਦਰ
# ਰਾਗ ਰਤਨਾਵਲੀ

ਪ੍ਰੋ. ਤਾਰਾ ਸਿੰਘ



ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਸ੍ਰੀ ਗੁਰੂ ਤੇਗ ਬਹਾਦਰ
# ਰਾਗ ਰਤਨਾਵਲੀ

ਪ੍ਰੋ. ਤਾਰਾ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

GURU TEGH BAHADUR RAG RATNAVALI *(Punjabi)*
*by*
*Prof. Tara Singh*

ISBN 81-7380-310-2

ਪਹਿਲੀ ਵਾਰ 1977 : 1100
ਦੂਜੀ ਵਾਰ 1996 : 1100
ਮੁੱਲ : 150-00

ਡਾ. ਰਣਬੀਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਪ੍ਰਕਾਸ਼ਿਤ ਕੀਤੀ
ਅਤੇ ਸਚਦੇਵਾ ਪ੍ਰਿੰਟ ਆਰਟਸ ਪ੍ਰਾ., ਲਿਮਿ., ਦਿੱਲੀ ਵਿਖੇ ਛਪੀ

# ਮੁੱਖ-ਬੰਧ

ਵਰਤਮਾਨ ਵਰਸ਼ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਾਵਨ ਪਵਿੱਤਰ ਸ਼ਹੀਦੀ ਦੀ ਤਿੰਨ ਸੌ ਸਾਲਾ ਯਾਦ ਮਨਾਈ ਜਾ ਰਹੀ ਹੈ। ਗੁਰੂ ਤੇਗ ਬਹਾਦਰ ਜੀ ਦਾ ਅਦੁੱਤੀ ਬਲੀਦਾਨ ਸੰਸਾਰ ਦੇ ਇਤਿਹਾਸ ਵਿਚ ਨਿਵੇਕਲੀ ਵਿਸ਼ੇਸ਼ਤਾ ਦਾ ਧਾਰਨੀ ਹੈ। ਭਾਰਤ ਦੇ ਕੌਮੀ ਇਤਿਹਾਸ ਵਿਚ ਤਾਂ ਇਸ ਦਾ ਮਹੱਤਵ ਸਦਾ ਸਥਾਪਿਤ ਰਹੇਗਾ ਹੀ ਕਿਉਂ ਜੋ ਇਹ ਅਮਰ ਸਾਕਾ ਗੁਰੂਦੇਵ ਨੇ ਸਮੂਹ ਧਰਮਾਂ ਦੀ ਸੁਤੰਤਰਤਾ ਤੇ ਏਕਤਾ-ਮਈ ਸਹਿ-ਹੋਂਦ ਦੇ ਉਚੇਰੇ ਆਦਰਸ਼ਾਂ ਲਈ ਵਰਤਾਇਆ ਸੀ। ਇਹ ਆਦਰਸ਼ ਅੱਜ ਵੀ ਸਾਡੀ ਕੌਮੀ ਸੰਸਕ੍ਰਿਤੀ ਤੇ ਨੀਤੀ ਦਾ ਮੂਲ ਆਧਾਰ ਹਨ। ਪਰ ਗੁਰੂ ਤੇਗ ਬਹਾਦਰ ਜੀ ਦੀ ਸ਼ਖਸੀਅਤ ਕੇਵਲ ਧਾਰਮਿਕ ਮੰਡਲਾਂ ਤੱਕ ਹੀ ਸੀਮਿਤ ਨਹੀਂ ਸੀ ਸਗੋਂ ਉਹ ਧਾਰਮਿਕ ਆਦਰਸ਼ਾਂ ਨੂੰ ਸਮਾਜਿਕ ਜੀਵਨ ਵਿਚ ਇਕਸੁਰ ਕਰਕੇ ਰਾਜ ਨੂੰ ਵੀ ਕਲਿਆਣ-ਕਾਰੀ ਲੋਕਤੰਤਰ ਵਿਚ ਬਦਲਣਾ ਚਾਹੁੰਦੇ ਸਨ। "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ" ਦਾ ਸਿੱਧਾਂਤ ਸਮੂਹ ਜਗਤ ਦੇ ਸਰਬ ਮਾਨਵੀ ਭਾਈਚਾਰੇ ਜਾਂ ਦੂਜੇ ਸ਼ਬਦਾਂ ਵਿਚ ਵਿਸ਼ਵ ਸਮਾਜ ਲਈ ਹੈ ਜਿਸ ਦੀ ਕਲਪਨਾ ਤੇ ਪੂਰਤੀ ਲਈ ਅੱਜ ਵੀ ਸੰਸਾਰ ਵਿਚ ਵਸ ਰਹੀ ਮਨੁੱਖਤਾ ਦਾ ਚੇਤਨ ਭਾਗ ਯਤਨ ਕਰ ਰਿਹਾ ਹੈ। ਇਸੇ ਲਈ ਗੁਰੂ ਤੇਗ ਬਹਾਦਰ ਜੀ ਦਾ ਮਹਾਨ ਵਿਅਕਤਿਤਵ ਅਤੇ ਅਲੌਕਿਕ ਘਾਲਣਾ ਕੌਮੀ ਤੇ ਅੰਤਰ ਰਾਸ਼ਟਰੀ ਮਹਾਨਤਾ ਦੀ ਧਾਰਣੀ ਹੈ। ਪਰ ਇਸ ਅਦੁੱਤੀ ਗੌਰਵ ਨੂੰ ਸੰਸਾਰ ਨੇ ਹਾਲੀ ਪੂਰੀ ਤਰ੍ਹਾਂ ਪਛਾਤਾ ਨਹੀਂ।

ਜਦੋਂ ਇਹ ਸ਼ਹੀਦੀ ਸਾਕਾ ਵਾਪਰਿਆ ਤਾਂ ਧਾਰਮਿਕ ਤਅੱਸਬ ਤੇ ਫ਼ਿਰਕਾ ਪਰੱਸਤੀ ਦੇ ਨਸ਼ੇ ਵਿਚ ਚੂਰ ਹਾਕਮ ਟੋਲਾ ਆਪਣੀ ਜ਼ਿੱਦ ਪੁਗਾ ਰਿਹਾ ਸੀ। ਪਿੱਛੋਂ 1775 ਵਿਚ ਪੰਜਾਬ ਦੀ ਗੁਰੂ ਵਰੋਸਾਈ ਨਵੀਂ ਰਾਜ ਸ਼ਕਤੀ ਹਾਲੀ ਸੰਗਰਾਮ ਕਾਰਜ ਤੋਂ ਸੁਰਖਰੂ ਨਹੀਂ ਸੀ ਹੋ ਸਕੀ। 19ਵੀਂ ਸਦੀ ਦੇ ਪੂਰਵਾਰਧ ਵਿਚ ਇਤਿਹਾਸ ਵਿਚ ਥੋੜ੍ਹੀ ਚਮਕ ਅਤੇ ਲਿਸ਼ਕ ਆਈ ਪਰ ਛੇਤੀ ਹੀ ਗ਼ੁਲਾਮੀ ਦੀ ਕਾਲੀ ਰਾਤ ਦਾ ਪਹਿਰਾ ਮੁੜ ਛਾ ਗਿਆ। ਇਸ ਲਈ 1875 ਵਿਚ ਇਸ ਸ਼ਹੀਦੀ ਸਾਕੇ ਦੀ ਦੂਜੀ ਸ਼ਤਾਬਦੀ ਦੀ ਯਾਦ ਨੂੰ ਯੋਗ ਭਾਂਤ ਮਨਾਉਣ ਦਾ ਫੁਰਨਾ ਵੀ ਨਾ ਫੁਰ ਸਕਿਆ। ਸਿੰਘ ਸਭਾ ਲਹਿਰ ਉਸ ਵੇਲੇ ਦੋ ਸਾਲ ਦੀ ਹੀ ਬਾਲੜੀ ਸੀ ਅਤੇ ਕੂਕਾ ਲਹਿਰ ਦਾ ਦਮਨ ਕੀਤਾ ਜਾ ਰਿਹਾ ਸੀ। ਇਸ ਕਾਰਣ ਤਿੰਨ ਸੌ ਸਾਲਾਂ ਪਿੱਛੋਂ ਇਸ ਪਵਿੱਤਰ ਯਾਦ ਨੂੰ ਮਨਾਉਣ ਲਈ 1975 ਦੇ ਸੁਤੰਤਰ ਭਾਰਤ ਵਿਚ ਜੋ ਅਵਸਰ ਮਿਲਿਆ ਹੈ ਉਸ ਦਾ ਵੱਧ ਤੋਂ ਵੱਧ ਲਾਭ ਉਠਾਉਣਾ ਚਾਹੀਦਾ ਹੈ ਅਤੇ ਉਪਯੋਗੀ ਯੋਜਨਾਵਾਂ ਰਾਹੀਂ ਗੁਰੂ ਜੀ ਦੇ ਅਮਰ ਸੰਦੇਸ਼ ਨੂੰ ਸੰਸਾਰ ਦੇ ਕੋਨੇ ਕੋਨੇ ਵਿਚ ਅਪੜਾਉਣਾ ਚਾਹੀਦਾ ਹੈ।

ਇਸੇ ਉੱਦੇਸ਼ ਨੂੰ ਮੁੱਖ ਰਖ ਕੇ ਪੰਜਾਬੀ ਯੂਨੀਵਰਸਿਟੀ ਵੱਲੋਂ ਕਈ ਠੋਸ ਯੋਜਨਾਵਾਂ ਬਣਾਈਆਂ ਗਈਆਂ ਸਨ। ਇਹ ਪੁਸਤਕ "ਸ੍ਰੀ ਗੁਰੂ ਤੇਗ ਬਹਾਦਰ ਰਾਗ ਰਤਨਾਵਲੀ" ਇਸੇ ਲੜੀ ਦੀ ਮਹੱਤਵਪੂਰਣ ਕੜੀ ਹੈ। ਇਸ ਵਿਚ ਵਿਦਵਾਨ ਤੇ ਪ੍ਰਵੀਨ ਲੇਖਕ ਨੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਬਦਾਂ ਅਤੇ ਸ਼ਲੋਕਾਂ ਨੂੰ ਭਾਰਤੀ ਸੰਗੀਤ ਦੀ ਰਾਗ-ਪਰੰਪਰਾ ਅਨੁਸਾਰ ਲਿੱਪੀਬੱਧ ਕੀਤਾ ਹੈ ਅਤੇ ਉਨ੍ਹਾਂ ਰਾਗਾਂ ਸੰਬੰਧੀ ਆਪਣੇ ਵਿਸ਼ੇਸ਼ ਅਧਿਐਨ ਅਤੇ ਅਭਿਆਸ ਦੇ ਆਧਾਰ ਤੇ ਯੋਗ ਵਿਸ਼ਲੇਸ਼ਣ ਤੇ ਵਿਆਖਿਆ ਵੀ ਕੀਤੀ ਹੈ। ਗੁਰਮਤਿ ਸੰਗੀਤ ਪੱਧਤੀ ਜੋ ਵਾਸਤਵ ਵਿਚ ਇਕ ਵਿਸ਼ਾਲ ਸੰਗੀਤ-ਪਰੰਪਰਾ ਹੈ, ਦੇ ਵਿਗਿਆਨਿਕ ਅਧਿਐਨ ਅਤੇ ਖੋਜ ਦਾ ਖੇਤਰ ਹਾਲੀ ਲਗਭਗ ਅਣ-ਛੋਹਿਆ

ਹੀ ਹੈ। ਇਸ ਸੰਬੰਧ ਵਿਚ ਇਸ ਨੂੰ ਪਹਿਲਾ ਵਿਗਿਆਨਿਕ ਤੇ ਨਿੱਗਰ ਯਤਨ ਕਿਹਾ ਜਾ ਸਕਦਾ ਹੈ।

ਇਸ ਪੁਸਤਕ ਦੇ ਲੇਖਕ ਨੂੰ ਗੁਰਮਤਿ ਨਾਲ ਸ਼ਰਧਾ ਪੂਰਨ ਲਗਾਉ ਹੈ ਅਤੇ ਸੰਗੀਤ ਕਲਾ ਨਾਲ ਇਕ ਕਲਾਕਾਰ ਵਾਲਾ ਸੱਚਾ ਸਨੇਹ, ਜਿਸ ਨੂੰ ਉਸ ਨੇ ਆਪਣੇ ਕਈ ਸਾਲਾਂ ਦੇ ਨਿਰੰਤਰ ਅਭਿਆਸ ਤੇ ਖੋਜ ਰਾਹੀਂ ਇਕ ਨਿਵੇਕਲੀ ਦਿਸ਼ਾ ਦੇ ਲਈ ਹੈ। ਇਸ ਵਿਸ਼ੇ ਉੱਤੇ ਉਸ ਨੇ ਪੂਰਣ ਅਧਿਕਾਰ ਨਾਲ ਆਪਣੀ ਖੋਜ ਤੇ ਸੰਗੀਤ ਕਲਾ ਵਿਚ ਮੌਲਿਕ ਚਿੰਤਨ ਨੂੰ ਪ੍ਰਸਤੁਤ ਕੀਤਾ ਹੈ। ਇਹ ਪੁਸਤਕ ਨਾ ਕੇਵਲ ਇਸ ਵਿਸ਼ੇ ਦੀ ਸਿੱਧਾਂਤਿਕ ਵਿਆਖਿਆ ਹੀ ਕਰਦੀ ਹੈ ਸਗੋਂ ਕ੍ਰਿਆਤਮਕ ਖੇਤਰ ਵਿਚ ਇਸ ਤੋਂ ਅਗਵਾਈ ਵੀ ਲਈ ਜਾ ਸਕਦੀ ਹੈ।

ਸਿੱਖ ਗੁਰੂ ਸਾਹਿਬਾਨ ਦੀ ਸਭਿਆਚਾਰਕ ਖੇਤਰ ਵਿਚ ਇਕ ਵੱਡੀ ਦੇਣ ਗੁਰਮਤਿ ਸੰਗੀਤ ਪੱਧਤੀ ਦੀ ਸਥਾਪਨਾ ਸੀ, ਜਿਸ ਨੂੰ ਅੱਗੇ ਵਿਸ਼ੇਸ਼ ਸੰਸਥਾਵਾਂ ਤੇ ਗੁਰੂ ਘਰ ਦੇ ਸੰਗੀਤਾਚਾਰੀਆਂ ਤੇ ਗੁਰੂ ਵਰੋਸਾਏ ਗਾਇਕਾਂ ਨੇ ਜੀਵਨ ਕਣੀਆਂ ਦੀਆਂ ਅੰਮ੍ਰਿਤ ਫੁਹਾਰਾਂ ਵਿਚ ਵਿਕਸਤ ਕਰਕੇ, ਆਪਣੇ ਮਧੁਰ ਕੰਠਾਂ ਰਾਹੀਂ ਉਜਾਗਰ ਕੀਤਾ। ਪਰ ਸਮੇਂ ਦੇ ਗੇੜ ਨਾਲ ਉਹ ਉੱਚ ਸੰਗੀਤ ਕਲਾ ਅਤੇ ਰਾਗਾਂ ਅਨੁਸਾਰ ਕੀਰਤਨ ਕਰਨ ਦੀ ਪਰਿਪਾਟੀ, ਰੀਤ ਤੇ ਸ਼ੈਲੀ, ਬੀਤੇ ਦੀ ਗੱਲ ਜਾਪਣ ਲੱਗ ਪਈ ਹੈ। ਲੋੜ ਹੈ ਕਿ ਉਸ ਅਮੋਲਕ ਸੰਗੀਤਕ ਚੇਤਨਾ ਨੂੰ ਮੁੜ ਸੁਰਜੀਤ ਕੀਤਾ ਜਾਵੇ ਅਤੇ ਇਹ ਕਾਰਜ ਕਰ ਕੋਈ ਅਜਿਹਾ ਵਿਅਕਤੀ ਹੀ ਸਕਦਾ ਹੈ ਜਿਸ ਨੂੰ ਗੁਰੂ ਆਸ਼ੇ ਤੇ ਸੰਗੀਤ ਕਲਾ ਦੀ ਵਿਸ਼ੇਸ਼ ਜਾਣਕਾਰੀ ਹੋਵੇ, ਭਾਵੇਂ ਅਜਿਹਾ ਕੁਝ ਗੁਰੂ ਕ੍ਰਿਪਾ ਦੁਆਰਾ ਹੀ ਸੰਭਵ ਹੋ ਸਕਦਾ ਹੈ। ਪ੍ਰੋ. ਤਾਰਾ ਸਿੰਘ ਇਸ ਆਸ਼ੇ ਤੋਂ ਮੈਨੂੰ ਸੁਯੋਗ ਵਿਅਕਤੀ ਜਾਪਿਆ ਹੈ ਇਸੇ ਲਈ ਇਸ ਵਿਸ਼ੇ ਉੱਤੇ ਖੋਜ ਕਰਨ ਅਤੇ ਕ੍ਰਿਆਤਮਕ ਅਭਿਆਸ ਉਪਰੰਤ ਸੰਗੀਤ-ਲਿੱਪੀ ਵਿਚ ਗੁਰਬਾਣੀ ਨੂੰ ਅੰਕਿਤ ਕਰਨ ਦਾ ਇਹ ਕਾਰਜ ਉਸ ਨੂੰ ਸੌਂਪਿਆ ਗਿਆ ਸੀ। ਜਿਸ ਨਿਪੁੰਣਤਾ ਅਤੇ ਕੁਸ਼ਲਤਾ ਨਾਲ ਉਸ ਨੇ ਇਸ ਕਾਰਜ ਨੂੰ ਨਿਭਾਇਆ ਹੈ ਅਤੇ ਸਮੇਂ ਸਿਰ ਨੇਪਰੇ ਚਾੜ੍ਹਿਆ ਹੈ, ਉਸ ਨਾਲ ਮੈਨੂੰ ਪ੍ਰਸੰਨਤਾ ਵੀ ਹੋਈ ਹੈ ਅਤੇ ਸੰਤੁਸ਼ਟਤਾ ਵੀ।

ਇਸ ਪੁਸਤਕ ਦੇ ਉਪਯੋਗੀ ਤੇ ਗੌਰਵ-ਪੂਰਣ ਹੋਣ ਬਾਰੇ ਮੁਲਾਂਕਣ ਕਰਨਾ ਤਾਂ ਇਸ ਖੇਤਰ ਦੇ ਵਿਸ਼ੇਸ਼ੱਗਾਂ ਦਾ ਕੰਮ ਹੈ। ਮੈਂ ਤਾਂ ਕੇਵਲ ਇਤਨਾ ਕਹਿ ਸਕਦੀ ਹਾਂ ਕਿ ਇਸ ਪੁਸਤਕ ਵਿਚ ਲੇਖਕ ਨੇ ਵਿਸ਼ੇ ਦੀ ਡੂੰਘੀ ਖੋਜ ਤੇ ਕਈਆਂ ਵਰ੍ਹਿਆਂ ਦੇ ਤਜਰਬੇ ਦਾ ਨਿਚੋੜ ਪੇਸ਼ ਕੀਤਾ ਹੈ। ਇਹ ਸਿੱਧਾਂਤ ਤੇ ਜੁਗਤੀ ਕੇਵਲ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਲਈ ਹੀ ਲਾਭਦਾਇਕ ਨਹੀਂ ਸਗੋਂ ਇਸ ਦੀ ਵਰਤੋਂ ਹੋਰ ਗੁਰੂ ਸਾਹਿਬਾਨ ਤੇ ਸਮੁੱਚੇ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਲਈ ਵੀ ਕੀਤੀ ਜਾ ਸਕਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਰਾਗਾਂ ਵਿਚੋਂ ਇਸ ਪੁਸਤਕ ਵਿਚ 16 ਰਾਗਾਂ ਬਾਰੇ ਵਿਸ਼ੇਸ਼ ਜਾਣਕਾਰੀ ਦਿੱਤੀ ਗਈ ਹੈ। ਗੁਰਬਾਣੀ ਦੇ ਰਸੀਏ ਅਤੇ ਕਲਾ-ਪ੍ਰੇਮੀ ਕੀਰਤਨਕਾਰ ਇਸ ਪੁਸਤਕ ਦੀਆਂ ਸੁਰ-ਰਚਨਾਵਾਂ ਤੋਂ ਪੂਰਾ ਪੂਰਾ ਲਾਭ ਪ੍ਰਾਪਤ ਕਰ ਸਕਦੇ ਹਨ ਅਤੇ ਇਨ੍ਹਾਂ ਦੇ ਆਧਾਰ ਤੇ ਉਹ ਗੁਰਬਾਣੀ ਦੇ ਹੋਰ ਸ਼ਬਦਾਂ ਦੇ ਗਾਇਨ ਵਿਚ ਇਸੇ ਤਕਨੀਕੀ ਜੁਗਤੀ ਨੂੰ ਅਪਣਾ ਸਕਦੇ ਹਨ, ਜਿਸ ਨਾਲ ਗੁਰਮਤਿ ਸੰਗੀਤ ਪੱਧਤੀ ਨੂੰ ਸੁਰੱਖਿਅਤ ਤੇ ਸੁਰਜੀਤ ਰਖਿਆ ਜਾ ਸਕਦਾ ਹੈ। ਮੈਂ ਵਿਦਵਾਨ ਲੇਖਕ ਨੂੰ ਜਿੱਥੇ ਇਸ ਪੁਸਤਕ ਦੇ ਰਚਣ ਉਤੇ ਵਧਾਈ ਦਿੰਦੀ ਹਾਂ ਉੱਥੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦੀ ਤਿੰਨ ਸੌ ਸਾਲਾ ਯਾਦ ਦੀ ਪੁਸਤਕ ਲੜੀ ਵਿਚ ਇਸ ਰਚਨਾ ਨੂੰ ਪਾਠਕਾਂ, ਸੰਗੀਤ-ਸਨੇਹੀਆਂ ਤੇ ਕੀਰਤਨਕਾਰਾਂ ਨੂੰ ਭੇਟ ਕਰਨ ਵਿਚ ਵਿਸ਼ੇਸ਼ ਪ੍ਰਸੰਨਤਾ ਅਨੁਭਵ ਕਰ ਰਹੀ ਹਾਂ।

ਪੰਜਾਬੀ ਯੂਨੀਵਰਸਿਟੀ,
ਪਟਿਆਲਾ

**ਇੰਦਰਜੀਤ ਕੌਰ ਸੰਧੂ**
ਵਾਈਸ-ਚਾਂਸਲਰ

# ਭੂਮਿਕਾ

1975 ਦਾ ਵਰ੍ਹਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਵਿੱਤਰ ਸ਼ਹੀਦੀ ਦੀ ਤਿੰਨ ਸੌ ਸਾਲਾ ਯਾਦ ਦਾ ਸਾਲ ਹੈ, ਜਿਸ ਵਿਚ ਇਸ ਪੱਧਤੀ ਦੇ ਮਹਾਂਬਲੀ ਦਾਨੀ ਗੁਰੂ ਆਤਮਾ ਦੀ ਪਵਿੱਤਰ ਯਾਦ ਨੂੰ ਹਿਰਦਿਆਂ ਵਿਚ ਸਦੀਵੀ ਤੌਰ ਤੇ ਅੰਕਿਤ ਕਰਨ ਲਈ ਹਰ ਉਹ ਵਿਅਕਤੀ ਜਿਸ ਨੂੰ ਗੁਰੂ ਬਾਣੀ ਦੇ ਅਮਰ ਸੰਦੇਸ਼ ਨੇ ਕੋਮਲਤਾ ਬਖਸ਼ ਦਿੱਤੀ ਹੈ, ਕਿਸੇ ਨਾ ਕਿਸੇ ਰੂਪ ਵਿਚ ਸੁਰੱਖਿਅਤ ਕਰਨ ਦਾ ਯਾਚਕ ਪ੍ਰਤੀਤ ਹੁੰਦਾ ਹੈ। ਦਾਤ ਸਤਿਗੁਰੂ ਦੀ ਆਪਣੀ ਹੈ ਜਿਸ ਦੀ ਮਿਹਰ ਦਾ ਸਦਕਾ ਜੇ ਕੋਮਲ ਕਲਾ ਦਾ ਬੀਜ ਪ੍ਰਫੁੱਲਤ ਬਿਰਛ ਦਾ ਰੂਪ ਧਾਰਨ ਕਰ ਲਵੇ ਤਾਂ ਆਪ-ਮੁਹਾਰੇ ਹੀ ਉਸ ਦੀ ਅੰਦਰਲੀ ਮਹਿਕ ਤੇ ਸੁਗੰਧੀ ਵਿਚੋਂ ਸੁੰਦਰ ਪੰਛੀਆਂ ਦਾ ਮੋਹਕ ਸੰਗੀਤ ਉਤਪੰਨ ਹੋ ਜਾਂਦਾ ਹੈ। ਨਾਦ ਤਾਂ ਅਨਾਦੀ ਹੈ ਪਰ ਇਸ ਦਾ ਸੁਰ-ਬੱਧ ਸਰੂਪ ਜਦੋਂ ਵੀ ਕਿਸੇ ਸੂਖਮਭਾਵੀ ਅਤੇ ਸੰਵੇਦਨਸ਼ੀਲ ਆਤਮਾ ਦੇ ਅੰਦਰਲੇ ਕੰਨਾਂ ਵਿਚ ਸੁਣਾਈ ਦਿੰਦਾ ਹੈ ਤਾਂ ਕਲਾਕਾਰ ਬਾਹਰੀ ਕੰਨਾਂ ਨੂੰ ਬੰਦ ਕਰਕੇ ਰਸਨਾ ਦੇ ਮਧੁਰ ਆਲਾਪ ਰਾਹੀਂ ਉਸ ਅਨਾਦੀ ਧੁਨੀ ਦੇ ਮਹਾਂ ਲਰਜ਼ੇ ਦੇ ਅਨੁਭਵ ਨੂੰ ਆਲੇ-ਦੁਆਲੇ ਵਿਚ ਪਸਾਰ ਦਿੰਦਾ ਹੈ। ਇਹ ਹੈ ਵਿਆਖਿਆ ਉਸ ਮਹਾਂ ਸੰਗੀਤ ਦੀ ਜੋ 'ਸੋ' 'ਦਰੀਂ' ਹੈ, ਅਤੇ ਜੋ ਗੁਰ ਪ੍ਰਸਾਦਿ ਰਾਹੀਂ ਕਿਸੇ ਜਗਿਆਸੂ ਆਤਮਾ ਤੇ ਭਾਗਸ਼ਾਲੀ ਜੀਉੜੇ ਦੇ ਹਿੱਸੇ ਆਉਂਦੀ ਹੈ। ਇਹੀ ਰੱਬੀ ਕੀਰਤਨ ਹੈ ਅਤੇ ਇਹੀ ਬਾਣੀ ਦਾ ਸੂਖਮ ਸਰੂਪ। ਕਿਉਂ ਜੋ ਅੱਖਰੀ ਸਰੂਪ ਤਾਂ ਲਿਖਤੀ ਰੂਪ ਵਿਚ ਸਥਿਰ ਕੀਤਾ ਹੀ ਜਾ ਚੁੱਕਾ ਹੈ। ਸੰਗੀਤ ਉਸ ਅੱਖਰੀ ਸਰੂਪ ਨੂੰ ਮੁੜ ਸ਼ਬਦ ਤੇ ਨਾਦ ਦੇ ਸੂਖਮ ਤੇ ਜੀਵਤ ਲੈਅ-ਬੱਧ ਅਤੇ ਤਾਲ-ਬੱਧ ਅਨੂਠੀਆਂ ਧੜਕਣਾਂ ਵਿਚ ਜਗਾ ਦਿੰਦਾ ਹੈ, ਜੋ ਬ੍ਰਹਮੰਡ ਦੀ ਸਮੁੱਚੀ ਗਤਿ ਮਿਤਿ ਵਾਂਗ ਸਦੀਵੀ ਜੀਵਨ ਪ੍ਰਵਾਹ ਦੀਆਂ ਅਨਾਦੀ ਤਰੰਗਾਂ ਦੇ ਅਨੂਪਮ ਜਲਾਓ ਵਿਚ ਜਗਮਗਾਉਣ ਲੱਗ ਪੈਂਦਾ ਹੈ। ਗੁਰਬਾਣੀ ਇਸੇ ਵਿਸ਼ਵ-ਵਿਆਪੀ ਕਰਤਾਰੀ ਅਨੁਭਵ ਦਾ ਦਿਗ ਕ੍ਰਿਸ਼ਮਾ ਹੈ ਅਤੇ ਸੰਗੀਤ ਜਾਂ ਰਸ ਭਿੰਨਾ ਕੀਰਤਨ ਇਸ ਦਾ ਸਾਖਿਆਤ ਅਨੁਭਵ ਰੂਪ ਦਾ ਪ੍ਰਕਾਸ਼।

ਗੁਰੂ ਨਾਨਕ —ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਜੋਤ ਨੇ ਜਿੱਥੇ ਜੀਵਨ ਦੇ ਅਗਿਆਨ ਅੰਧਕਾਰਾਂ ਨੂੰ ਮੇਟ ਕੇ ਮਨੁੱਖੀ ਸਮਾਜ ਨੂੰ ਨਵਾਂ ਚਾਨਣ ਬਖਸ਼ਿਆ, ਅਤੇ ਨਿਰਭਉ ਅਤੇ ਨਿਰਵੈਰ ਹੋਣ ਦਾ ਮਹਾਂ ਮਾਨਵੀ ਮਾਰਗ ਸੁਝਾਇਆ ਉੱਥੇ ਕਲਾ ਤੇ ਸੰਸਕ੍ਰਿਤੀ ਦੇ ਰੂਪ ਵਿਚ ਨਵੇਂ ਚਮਤਕਾਰ ਵੀ ਕਰ ਵਿਖਾਏ। ਕਾਵਿ ਤੇ ਸੰਗੀਤ ਨੂੰ ਪੂਰਨ ਤੌਰ ਤੇ ਇਕਸੁਰਤਾ ਪ੍ਰਦਾਨ ਕੀਤੀ। ਇਸ ਦਾ ਪ੍ਰਤੱਖ ਪ੍ਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚਲੇ ਸੰਗੀਤ ਜਾਂ ਰਾਗ-ਪ੍ਰਬੰਧ ਤੋਂ ਜਾਣਿਆ ਸਕਦਾ ਹੈ। ਇਹ ਰਾਗ ਪ੍ਰੇਮ ਦਾ ਦ੍ਰਵ-ਮਈ ਸਰੂਪ ਹੀ ਹੈ। ਅਰਥਾਤ ਇਸ ਰਾਹੀਂ ਹੀ ਗੁਰਬਾਣੀ ਵਿਚਲੇ ਸਿਖਰਲੇ ਰਹੱਸ ਨੂੰ ਮਾਣਿਆ ਜਾ ਸਕਦਾ ਹੈ ਅਤੇ ਜਿਉਂ ਜਿਉਂ ਸੰਗੀਤਮਈ ਅਨੁਭਵ ਦਾ ਵਿਸਤਾਰ ਹੁੰਦਾ ਹੈ ਤਿਉਂ ਤਿਉਂ ਮਨੁੱਖੀ ਆਤਮਾ ਅਗੰਮ ਅਤੇ ਅਨੰਤ ਉਡਾਰੀਆਂ ਵਿਚ ਲਿਵਲੀਨ ਹੋ ਕੇ ਜ਼ਿੰਦਗੀ ਦੇ ਪਰਮ ਮਰਮ ਦੇ ਨਿਕਟ ਆ ਜਾਂਦੀ ਹੈ। ਗੁਰੂ ਨਾਨਕ ਦੇਵ

ਜੀ ਨੂੰ ਸੰਗੀਤ ਦਾ ਅਨੁਭਵ ਜਿੱਥੇ ਦਿਵਿਅ ਰੂਪ ਵਿਚ ਪ੍ਰਾਪਤ ਸੀ ਉੱਥੇ ਉਨ੍ਹਾਂ ਦੇ ਜੀਵਨ ਸਮਾਚਾਰਾਂ ਤੇ ਬਾਣੀ ਦੇ ਅਧਿਐਨ ਤੋਂ ਇਹ ਵੀ ਸਿੱਧ ਹੋ ਜਾਂਦਾ ਹੈ ਕਿ ਉਨ੍ਹਾਂ ਨੇ ਯੁਗਾਂ ਪੁਰਾਣੀ ਇਸ ਲਲਿਤ ਕਲਾ ਦਾ ਬੋਧ ਪ੍ਰਾਪਤ ਕਰਨ ਅਤੇ ਇਸ ਦਾ ਅੱਗੇ ਕਲਾਮਈ ਪ੍ਰਯੋਗ ਤੇ ਵਿਸਤਾਰ ਕਰਨ ਵਿਚ ਕੋਈ ਕਸਰ ਨਹੀਂ ਛੱਡੀ । ਸੰਗੀਤ ਦੀ ਸਥਾਪਿਤ ਤੇ ਪੂਰਵਕਾਲੀ ਪਰੰਪਰਾ ਅਤੇ ਤੱਤਕਾਲੀਨ ਵਰਤੋਂ ਵਿਚ ਆਉਣ ਵਾਲੀਆਂ ਸੰਗੀਤ ਪੱਧਤੀਆਂ ਤੇ ਗਾਇਨ-ਵਾਦਨ ਸ਼ੈਲੀਆਂ ਨੂੰ ਉਨ੍ਹਾਂ ਨੇ ਲੋਕ ਸੰਗੀਤ ਦੇ ਮਧੂ ਅੰਸ਼ਾਂ ਨਾਲ ਜੋੜ ਕੇ ਇਕ ਨਵਾਂ ਪ੍ਰਬੰਧ ਸਥਾਪਿਤ ਕਰ ਦਿੱਤਾ । ਇਸੇ ਨੂੰ ਗੁਰਮਤਿ ਸੰਗੀਤ ਦੀ ਸੰਗਿਆ ਦਿੱਤੀ ਜਾਂਦੀ ਹੈ । ਪਰ ਸ਼ੋਕ ਦੀ ਗੱਲ ਇਹ ਹੈ ਕਿ ਅਸੀਂ ਉਸ ਮਹਾਨ ਪੱਧਤੀ ਦੇ ਰਹੱਸ ਨੂੰ ਹਾਲੀ ਤਕ ਜਾਣਨ ਦਾ ਯਤਨ ਨਹੀਂ ਕੀਤਾ, ਵਿਗਿਆਨਿਕ ਵਿਆਖਿਆ ਤਾਂ ਬੜੀ ਦੂਰ ਦੀ ਗੱਲ ਹੈ । ਇਹ ਸੰਗੀਤ ਪਰੰਪਰਾ ਇਤਨੀ ਪ੍ਰਪੱਕ ਤੇ ਸੰਪੂਰਣ ਹੈ ਕਿ ਇਸ ਦੇ ਅਧਿਐਨ ਰਾਹੀਂ ਮੱਧ ਕਾਲੀਨ ਭਾਰਤੀ ਸੰਗੀਤ ਅਤੇ ਆਧੁਨਿਕ ਭਾਰਤੀ ਸੰਗੀਤ ਦੀਆਂ ਕਈ ਗੁੰਝਲਾਂ ਖੋਲ੍ਹੀਆਂ ਜਾ ਸਕਦੀਆਂ ਹਨ । ਅੱਜ ਉੱਤਰੀ ਤੇ ਦੱਖਣੀ (ਕਰਨਾਟਕੀ) ਪੱਧਤੀਆਂ ਇਕ ਦੂਜੇ ਤੋਂ ਨਿੱਖੜ ਚੁੱਕੀਆਂ ਪ੍ਰਤੀਤ ਹੁੰਦੀਆਂ ਹਨ ਪਰ ਗੁਰੂ ਘਰ ਵਿਚ ਇਨ੍ਹਾਂ ਦਾ ਪੂਰਣ ਸੁਮੇਲ ਹੈ । ਗਾਇਕੀ ਦੇ ਸ਼ੁੱਧ ਸਰੂਪ ਦਾ ਗੁਰੂ ਸਾਹਿਬਾਨ ਨੇ ਇਸ ਹੱਦ ਤਕ ਧਿਆਨ ਰਖਿਆ ਹੈ ਕਿ "ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ।" (ਬਸੰਤ ਮਹਲਾ ੧ ਹਿੰਡੋਲ) ਦਾ ਕਰੜਾ ਆਦੇਸ਼ ਕਰ ਦਿੱਤਾ ਹੈ । ਜਿੱਥੇ ਦੱਖਣੀ ਰਾਗ ਪ੍ਰਕਾਰ ਵਿਚ ਰਚਨਾ ਕੀਤੀ ਹੈ ਉੱਥੇ ਸਪੱਸ਼ਟ ਸਿਰਲੇਖ ਦਿੱਤਾ ਹੈ। ਪਰ ਇਸ ਮਹਾਂ ਪ੍ਰਬੰਧ (ਗੁਰਮਤਿ ਸੰਗੀਤ ਪੱਧਤੀ) ਦੇ ਇੰਨ੍ਹਾਂ ਵਿਭਿੰਨ ਅੰਗਾਂ ਦੀ ਕਿਸੇ ਮਹਾਂ ਗ੍ਰੰਥ ਰਾਹੀਂ ਹੀ ਵਿਆਖਿਆ ਕੀਤੀ ਜਾ ਸਕਦੀ ਹੈ ਉਹ ਵੀ ਤਾਂ ਜੇ ਗੁਰੂ ਮਿਹਰ ਰਾਹੀਂ ਇਸ ਦੇ ਸਾਰੇ ਰਹੱਸ ਪਰਾਪਤ ਹੋ ਜਾਣ ਜੋ ਇਕ ਅਲਪੱਗ ਜੀਵ ਲਈ ਬੜੀ ਕਠਿਨ ਗੱਲ ਜਾਪਦੀ ਹੈ ।

ਪਿਛਲੇ ਚਾਲ੍ਹੀ ਵਰ੍ਹਿਆਂ ਤੋਂ ਮੈਂ ਗੁਰਮਤਿ, ਗੁਰਬਾਣੀ ਤੇ ਸੰਗੀਤ ਨਾਲ ਸੁਚੇਤ ਤੌਰ ਤੇ ਜੁੜਿਆ ਰਿਹਾ ਹਾਂ । ਇਹ ਵੀ ਸ਼ਾਇਦ ਸਤਿਗੁਰੂ ਜੀ ਦੀ ਬਖ਼ਸ਼ਿਸ਼ ਹੀ ਸੀ ਕਿ ਪਹਿਲਾਂ ਭਾਈ ਸੰਪੂਰਣ ਸਿੰਘ ਜੀ ਵਰਗੇ ਉੱਤਮ ਸੰਗੀਤਕਾਰ ਤੇ ਗੁਰਬਾਣੀ ਦੇ ਰਜੀਏ ਤੇ ਸੁਚੱਜੇ ਕੀਰਤਨਕਾਰ ਤੋਂ ਸਿੱਖਿਆ ਪ੍ਰਾਪਤ ਕਰਨ ਦਾ ਸੁਭਾਗਾ ਸਮਾਂ ਮਿਲਿਆ (ਭਾਈ ਸੰਪੂਰਣ ਸਿੰਘ, ਪੰਡਿਤ ਦਲੀਪ ਚੰਦਰ ਵੇਦੀ ਦੇ ਗੁਰੂ ਭਾਈ ਤੇ ਤਲਵੰਡੀ ਘਰਾਣੇ ਦੇ ਪ੍ਰਸਿੱਧ ਗਾਇਕ ਭਾਈ ਉੱਤਮ ਸਿੰਘ ਜੀ ਦੇ ਸ਼ਿਸ਼ ਸਨ) । ਫਿਰ ਅਧਿਆਪਨ ਦੇ ਵਰਤਮਾਨ ਕਿੱਤੇ ਵਿਚ ਭਾਰਤੀ ਸੰਗੀਤ ਦੇ ਡੂੰਘੇ ਅਧਿਐਨ ਦੀ ਲਗਨ ਲੱਗੀ ਜਿਸ ਦੇ ਫਲਸਰੂਪ ਮਨ ਵਿਚ ਗੁਰਮਤਿ ਸਗੀਤ ਸੰਬੰਧੀ ਕਈ ਨਵੇਂ ਵਿਚਾਰ ਤੇ ਦ੍ਰਿਸ਼ਟੀਕੋਣ ਬਣੇ । ਮੈਂ ਇਹ ਤਾਂ ਨਹੀਂ ਕਹਿ ਸਕਦਾ ਕਿ ਇਸ ਸਾਰੇ ਅਨੁਭਵ ਨੂੰ ਜੋ ਮੈਂ ਸੰਗੀਤ ਸਿੱਧਾਂਤ ਦੇ ਗਿਆਨ ਤੇ ਪ੍ਰਯੋਗ ਰਾਹੀਂ ਪਰਾਪਤ ਕਰ ਸਕਿਆ ਹਾਂ ਇਸ ਪੁਸਤਕ ਵਿਚ ਦੇ ਸਕਿਆ ਹਾਂ ਪਰ ਇਹ ਮੇਰਾ ਯਤਨ ਜ਼ਰੂਰ ਹੈ ਕਿ ਇਸ ਬੰਨੇ ਰੱਕੜ ਤੇ ਬੰਜਰ ਧਰਤੀ ਵਿਚ ਹਲ ਵਾਹੁਣ ਤੇ ਸਿੰਜਣ ਦੀ ਪਹਿਲ ਕੀਤੀ ਜਾਵੇ । ਬੀਜ ਤੇ ਪਾਸਾਰ ਗੁਰੂ ਜੀ ਦੀ ਆਪਣੀ ਮਿਹਰ ਉੱਤੇ ਨਿਰਭਰ ਹੈ । ਸਾਡਾ ਤਾਂ ਨਿਰਮਾਣ ਤੇ ਨਿਸ਼ਕਾਮ ਯਤਨ ਹੀ ਹੋਣਾ ਚਾਹੀਦਾ ਹੈ ।

"ਸ੍ਰੀ ਗੁਰੂ ਤੇਗ ਬਹਾਦਰ ਰਾਗ ਰਤਨਾਵਲੀ" ਉਸ ਮਹਾਨ ਗੁਰੂ ਦੇ ਚਰਨਾਂ ਵਿਚ ਮੇਰਾ ਪ੍ਰਥਮ ਢੋਆ ਹੈ ਜਿਸ ਨੇ ਅਪਾਰ ਕ੍ਰਿਪਾ ਕਰਕੇ ਮੈਨੂੰ ਸੰਗੀਤ ਵਰਗੀ ਲਲਿਤ ਕਲਾ ਅਤੇ ਬਾਣੀ ਵਰਗੀ ਮਹਾਨ ਰਚਨਾ ਨਾਲ ਜੁੜਨ ਦੀ ਸੂਝ ਤੇ ਸਮਰੱਥਾ ਬਖਸ਼ੀ ਹੈ। ਇਸ ਪੁਸਤਕ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ ਨੂੰ ਰਾਗ-ਕ੍ਰਮ ਤੇ ਸੁਰ-ਲਿੱਪੀ ਅਨੁਸਾਰ ਅੰਕਿਤ ਕਰਨ ਦਾ ਉਪਰਾਲਾ ਕੀਤਾ ਗਿਆ ਹੈ ਤਾਂ ਜੋ ਗੁਰਬਾਣੀ ਦੇ ਗਾਇਕਾਂ ਅਤੇ ਕੀਰਤਨਕਾਰਾਂ ਦੀ ਅਮਲੀ

ਅਗਵਾਈ ਕੀਤੀ ਜਾ ਸਕੇ । ਪਰੰਪਰਾ ਰੂਪ ਵਿਚ ਸਿੱਖ ਸੰਗੀਤ ਵਿਚ ਕਈ ਰੀਤਾਂ ਪ੍ਰਚੱਲਿਤ ਸਨ ਜੋ ਸਹਿਜੇ ਸਹਿਜੇ ਅਲੋਪ ਹੋ ਚੁੱਕੀਆਂ ਹਨ ਅਤੇ ਹੁਣ ਹੋ ਰਹੀਆਂ ਹਨ । ਇਨ੍ਹਾਂ ਦੀ ਪੁਨਰ ਸੁਰਜੀਤੀ ਕਿਸ ਹੱਦ ਤਕ ਸੰਭਵ ਹੈ ਇਹ ਇਕ ਵੱਖਰਾ ਪ੍ਰਸ਼ਨ ਹੈ । ਇੱਥੇ ਸਾਡਾ ਮਨੋਰਥ ਤਾਂ ਗੁਰਬਾਣੀ ਦੇ ਗਾਇਕਾਂ ਅਤੇ ਕੀਰਤਨਕਾਰਾਂ ਨੂੰ ਗੁਰਮਤਿ ਸੰਗੀਤ ਦੀ ਸ਼ੁੱਧ ਪਰੰਪਰਾ, ਗਾਇਕੀ ਦੇ ਵਿਭਿੰਨ ਕੋਮਲ ਅੰਗਾਂ ਅਤੇ ਸੂਖਮ ਵਿਸ਼ੇਸ਼ਤਾਵਾਂ ਤੋਂ ਜਾਣੂ ਕਰਵਾਉਣ ਦਾ ਹੀ ਹੈ ਤਾਂ ਜੋ ਗੁਰਮਤਿ ਸੰਗੀਤ ਤੇ ਸੰਕੀਰਤਨ ਦੀ ਉਚਿੱਤ ਪਰੰਪਰਾ ਦਾ ਵਿਸਤਾਰ ਤੇ ਪ੍ਰਚਾਰ ਕੀਤਾ ਜਾ ਸਕੇ । ਇਹ ਪ੍ਰਯੋਜਨ ਵਿਗਿਆਨਿਕ ਵਿਧੀ ਅਨੁਸਾਰ ਕਰਨਾ ਹੋਰ ਵੀ ਲੋੜੀਂਦਾ ਹੈ, ਕਿਉਂ ਜੋ ਇਸ ਦੀ ਅਣਹੋਂਦ ਵਿਚ ਪਰੰਪਰਾ ਉੱਨਤੀ ਤੇ ਵਿਕਾਸ ਕਰਨ ਦੀ ਥਾਂ ਅਵ-ਉੱਨਤੀ, ਵਿਗੱਠਣ ਤੇ ਅਨਮਤੀ ਰੰਗ ਧਾਰਣ ਕਰਦੀ ਜਾ ਰਹੀ ਹੈ । ਇਸ ਸੰਬੰਧ ਵਿਚ ਮੈਂ ਆਪਣੇ ਮਤ ਦੇ ਸੌ ਫ਼ੀ ਸਦੀ ਪ੍ਰਮਾਣਿਕ ਹੋਣ ਦਾ ਦਾਅਵਾ ਨਹੀਂ ਕਰਦਾ ਪਰ ਮੇਰਾ ਵਿਸ਼ਵਾਸ ਹੈ ਕਿ ਇਹ ਕਾਰਜ ਮੈਂ ਵਿਗਿਆਨਿਕ ਅਤੇ ਗੁਰਮਤਿ ਸੰਗੀਤ ਦੀ ਪਰੰਪਰਾ ਦੇ ਕਰਮ ਖੇਤਰ ਦੀ ਸੀਮਾ ਵਿਚ ਰਹਿ ਕੇ ਹੀ ਕੀਤਾ ਹੈ ।

ਗੁਰਮਤਿ ਸੰਗੀਤ ਵਿਚ ਬਹੁਤ ਸਾਰੀਆਂ ਬੁਨਿਆਦੀ ਧਾਰਣਾਵਾਂ ਮੌਜੂਦ ਹਨ ਅਤੇ ਕਈ ਸੂਖਮ ਵਿਸ਼ੇਸ਼ਤਾਵਾਂ ਅਜਿਹੀਆਂ ਹਨ ਜਿਨ੍ਹਾਂ ਨੂੰ ਜਾਣਨ ਤੋਂ ਬਿਨਾਂ ਭਾਰਤੀ ਅਧਿਆਤਮਕ ਸੰਗੀਤ ਦੀ ਇਸ ਮਹਾਨ ਪਰੰਪਰਾ ਨੂੰ ਸਮਝਿਆ ਨਹੀਂ ਜਾ ਸਕਦਾ । ਇਨ੍ਹਾਂ ਵਿਚੋਂ ਕੁਝ ਇਕ ਦਾ ਵਰਣਨ ਕਰਨਾ ਇਥੇ ਬੜਾ ਲਾਭਕਾਰੀ ਹੋਵੇਗਾ :

(ੳ) ਗੁਰਮਤਿ ਸੰਗੀਤ ਪੱਧਤੀ ਸ਼ਬਦ ਪ੍ਰਧਾਨ ਹੈ, ਰਾਗ ਪ੍ਰਧਾਨ ਨਹੀਂ । ਇਸ ਪਰੰਪਰਾ ਦੇ ਗਾਇਕ ਦਾ ਲੱਕਸ਼ "ਹਉ ਅਨ ਦਿਨੁ ਹਰਿ ਨਾਮ ਕੀਰਤਨ ਕਰਉ" ਹੈ । ਇਸ ਪ੍ਰਣਾਲੀ ਵਿਚ ਪ੍ਰਮੁੱਖ ਸਥਾਨ ਸ਼ਬਦ ਦਾ ਹੈ ਅਤੇ ਦੂਜਾ ਸਥਾਨ ਸੰਗੀਤ ਦੇ ਬਾਕੀ ਅੰਗਾਂ-ਰਾਗ, ਤਾਲ ਆਦਿ ਨੂੰ ਦਿੱਤਾ ਜਾਂਦਾ ਹੈ । ਇਸ ਪੱਧਤੀ ਵਿਚ ਗੁਰਬਾਣੀ ਨੂੰ ਰਾਗ ਲਈ ਨਹੀਂ ਸਗੋਂ ਰਾਗ ਨੂੰ "ਰਾਮ ਕੇ ਗੁਣ" ਗਾਉਣ ਲਈ ਵਰਤਿਆ ਜਾਂਦਾ ਹੈ । ਗੁਰਬਾਣੀ ਦਾ ਰਾਗ ਤੇ ਕਲਾਤਮਕ ਪੱਖ ਇਤਨਾ ਵਿਗਿਆਨਿਕ ਅਤੇ ਪੂਰਣ ਹੈ ਕਿ ਇਸ ਵਿਚ ਕਿਸੇ ਭਾਂਤ ਦੀ ਘਾਟ-ਵਾਧ ਕਰਨ ਲਈ ਕੋਈ ਥਾਂ ਨਹੀਂ ਹੈ । ਬਹੁਤ ਸਾਰੇ ਕੀਰਤਨਕਾਰ ਆਪਣੀ ਅਲਪੱਗਤਾ ਦੇ ਕਾਰਣ ਉਸ ਸਰਬੱਗ ਅਤੇ ਸਰਬ ਕਲਾ ਸਮਰੱਥ ਗੁਰੂ ਦੀ ਰਚਨਾ ਨੂੰ ਤਰੁਟੀ ਪੂਰਣ ਸਮਝਕੇ ਕਈ ਵਾਰੀ "ਹਾਂ, ਜੀ, ਵਾਹਵਾ, ਹਉ ਵਾਰੀਆਂ, ਪਿਆਰਿਆ, ਰਾਮਰਾਜੇ" ਆਦਿ ਵਾਧੂ ਸ਼ਬਦ ਵਰਤਦੇ ਹਨ ਜਾਂ ਕਈ ਸਥਾਨਾਂ ਤੇ ਸ਼ਬਦ ਛੱਡ ਦਿੱਤੇ ਜਾਂਦੇ ਹਨ । ਇਸ ਦਾ ਕਾਰਣ ਇਹ ਹੁੰਦਾ ਹੈ ਕਿ ਸੁਰ-ਲਿੱਪੀਕਾਰ ਨੇ ਉਸ ਸ਼ਬਦ ਦੇ ਸਹੀ ਨਾਪ-ਤੋਲ ਨੂੰ ਨਹੀਂ ਸਮਝਿਆ । ਆਮ ਵੇਖਣ ਵਿਚ ਆਉਂਦਾ ਹੈ ਕਿ ਸੁਰ-ਰਚਨਾਕਾਰ ਦੇ ਮਨ ਵਿਚ ਕਿਸੇ ਬੰਦਸ਼ (ਰਚਨਾ) ਦੀ ਸੁਰਾਵਲੀ ਹੁੰਦੀ ਹੈ, ਉਸ ਦੇ ਸੁਰਾਂ ਤੇ ਸ਼ਬਦ ਨੂੰ ਬੈਠਾਉਣ ਦਾ ਯਤਨ ਕੀਤਾ ਜਾਂਦਾ ਹੈ, ਜਿਸ ਕਰਕੇ ਅਜਿਹੀਆਂ ਊਣਤਾਈਆਂ ਆਮ ਹੀ ਵੇਖਣ ਸੁਣਨ ਵਿਚ ਆਉਂਦੀਆਂ ਹਨ । ਗੁਰਬਾਣੀ ਵਿਚ ਆਪਣੇ ਵੱਲੋਂ ਕੁਝ ਮਿਲਾਉਣ ਦਾ ਕਿਸੇ ਨੂੰ ਵੀ ਅਧਿਕਾਰ ਨਹੀਂ ਹੈ ।

(ਅ) ਇਤਿਹਾਸ ਦੇ ਜਾਣੂ ਇਸ ਗੱਲ ਤੋਂ ਭਲੀ ਭਾਂਤ ਪਰਿਚਿਤ ਹਨ ਕਿ ਗੁਰੂ ਹਰਿ ਰਾਇ ਸਾਹਿਬ ਨੇ ਆਪਣੇ ਸਪੁੱਤਰ ਬਾਬਾ ਰਾਮ ਰਾਇ ਨੂੰ "ਮਿਟੀ ਮੁਸਲਮਾਨ ਕੀ" ਦੇ ਥਾਂ "ਮਿਟੀ ਬੇਈਮਾਨ ਕੀ" ਪਲਟਣ ਤੋਂ ਇਹ ਫੁਰਮਾਇਆ ਸੀ ਕਿ "ਸਾਡੇ ਮੱਥੇ ਨ ਲੱਗੇ" ਇਸ ਲਈ ਗੁਰਬਾਣੀ ਕੀਰਤਨ ਵਿਚ ਆਪਣੇ ਵੱਲੋਂ ਕੁਝ ਮਿਲਾਉਣਾ ਜਾਂ ਛੱਡਣਾ ਇਕ ਸਾਧਾਰਣ ਭੁੱਲ ਹੀ ਨਹੀਂ ਸਗੋਂ ਇਕ ਨਾ ਬਖ਼ਸ਼ਿਆ ਜਾਣ ਵਾਲਾ ਬਹੁਤ ਵੱਡਾ ਗੁਨਾਹ ਹੈ ।

(ੲ) ਗੁਰਮਤਿ ਸੰਗੀਤ ਪੱਧਤੀ ਦੀ ਗਾਇਨ ਪਰੰਪਰਾ ਵਿਚ ਸ਼ਬਦ ਦੀ ਆਧਾਰ-ਸ਼ਿਲਾ "ਰਹਾਉ" ਦੀ ਤੁੱਕ ਹੈ। ਰਹਾਉ ਦਾ ਅਰਥ ਹੈ ਟੇਕ, ਧਾਰਨਾ ਜਾਂ ਸਥਾਈ। ਹਰ ਸ਼ਬਦ ਦਾ ਆਰੰਭ ਰਹਾਉ ਤੋਂ ਕੀਤਾ ਜਾਂਦਾ ਹੈ, ਕਿਉਂ ਜੋ ਸਾਰੇ ਸ਼ਬਦ ਦਾ ਸਿੱਧਾਂਤ ਅਤੇ ਕੇਂਦਰੀ ਖ਼ਿਆਲ ਇਸੇ ਤੁੱਕ ਵਿਚ ਹੁੰਦਾ ਹੈ ਅਤੇ ਬਾਕੀ ਤੁਕਾਂ ਵਿਚ ਉਸ ਦੀ ਵਿਆਖਿਆ। ਜਿੱਥੇ ਕਿਤੇ ਪਹਿਲੇ ਰਹਾਉ ਨਾਲੋਂ ਖ਼ਿਆਲਾਂ ਵਿਚ ਪਲਟਾ ਆਉਂਦਾ ਹੈ ਤਾਂ ਗੁਰੂ ਸਾਹਿ-ਬਾਨ ਨੇ ਰਹਾਉ ਦੂਜਾ, ਰਹਾਉ ਤੀਜਾ ਆਦਿ ਵੀ ਵਰਤਿਆ ਹੈ। ਉਦਾਹਰਣ ਵਜੋਂ :

**ਅਛਲ ਚਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥**
**ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥**
**ਬਿਨੁ ਤੇਲ ਦੀਵਾ ਕਿਉ ਜਲੈ ॥ ੧ ॥ ਰਹਾਉ ॥**

**ਪੋਥੀ ਪੁਰਾਣ ਕਮਾਈਐ ॥**
**ਭਉ ਵਟੀ ਇਤੁ ਤਨਿ ਪਾਈਐ ॥**
**ਸਚੁ ਬੂਝਣੁ ਆਣਿ ਜਲਾਈਐ ॥ ੨ ॥**
**ਇਹੁ ਤੇਲੁ ਦੀਵਾ ਇਉ ਜਲੈ ॥**
**ਕਰਿ ਚਾਨਣੁ ਸਾਹਿਬ ਤਉ ਮਿਲੈ ॥ ੧ ॥ ਰਹਾਉ ॥**

ਗੁਰਮਤਿ ਗਾਇਕੀ ਦੀ ਤਕਨੀਕ ਅਨੁਸਾਰ ਇਸ ਸ਼ਬਦ ਦਾ ਮੁਖੜਾ ਰਹਾਉ ਵਾਲੀ ਤੁਕ "ਬਿਨੁ ਤੇਲੁ ਦੀਵਾ ਕਿਉ ਜਲੈ ॥" ਤੋਂ ਆਰੰਭ ਹੁੰਦਾ ਹੈ। ਸ਼ਬਦ ਦੇ ਮੁੱਢ ਵਿਚ ਮਾਨਸਿਕ ਅਵਸਥਾ ਅਤੇ ਦੂਜੀ ਤੁਕ ਵਿਚ ਇਸ ਦਾ ਹੱਲ ਦੱਸ ਕੇ ਰਹਾਉ ਵਿਚ ਵੀ ਪਲਟਾ ਆਇਆ ਹੈ। ਸਾਹਿਬ ਫੁਰਮਾਉਂਦੇ ਹਨ "ਇਹੁ ਤੇਲੁ ਦੀਵਾ ਇਉ ਜਲੈ ॥ ਕਰਿ ਚਾਨਣੁ ਸਾਹਿਬ ਤਉ ਮਿਲੈ ॥ ੧ ॥ ਰਹਾਉ ॥

ਕੈਸੀ ਅਦਭੁਤ ਤਕਨੀਕ ਹੈ ਇਹ, ਜਿਸ ਦੀ ਕਿ ਵਿਸ਼ਵ ਦੀ ਕਿਸੇ ਗਾਇਨ ਸ਼ੈਲੀ ਵਿਚ ਮਿਸਾਲ ਮਿਲਣੀ ਕਠਿਨ ਹੈ। ਇਕ ਸ਼ਬਦ ਵਿਚ ਇਸ ਭਾਂਤ ਦੋ ਜਾਂ ਤਿੰਨ "ਰਹਾਉ" ਦੀ ਵਰਤੋਂ ਕੇਵਲ ਗੁਰਮਤਿ ਸੰਗੀਤ ਪੱਧਤੀ ਦੀ ਹੀ ਨਿੱਜੀ ਵਿਸ਼ੇਸ਼ਤਾ ਹੈ। ਬਾਕੀ ਭਾਰਤੀ ਗਾਇਨ ਸ਼ੈਲੀਆਂ ਵਿਚ ਕੇਵਲ ਇਕ ਹੀ ਸਥਾਈ ਦੀ ਪ੍ਰਥਾ ਹੈ। ਇਸ ਤੋਂ ਸਪੱਸ਼ਟ ਹੈ ਕਿ ਗੁਰਮਤਿ ਪਰੰਪਰਾ ਵਿਚ ਸ਼ਬਦ ਦੇ ਭਾਵਾਂ ਦੀ ਕਿਤਨੀ ਮਹਾਨਤਾ ਹੈ।

ਹੁਣ ਪ੍ਰਸ਼ਨ ਇਹ ਉਤਪੰਨ ਹੁੰਦਾ ਹੈ ਕਿ ਜਿਨ੍ਹਾਂ ਸ਼ਬਦਾਂ ਜਾਂ ਸ਼ਲੋਕਾਂ ਵਿਚ ਰਹਾਉ ਦੀ ਤੁੱਕ ਨਹੀਂ ਉਨ੍ਹਾਂ ਦਾ ਆਰੰਭ ਕਿਥੋਂ ਕੀਤਾ ਜਾਵੇ ? ਜਿਨ੍ਹਾਂ ਸ਼ਬਦਾਂ ਵਿਚ ਰਹਾਉ ਦਾ ਅਭਾਵ ਹੈ ਉਨ੍ਹਾਂ ਨੂੰ ਵਿਚਾਰ ਪੂਰਵਕ ਅਰਥ ਭਾਵ ਸਮਝ ਕੇ ਪੜ੍ਹਨ ਤੋਂ ਇਸ ਦਾ ਉੱਤਰ ਸਹਿਜੇ ਹੀ ਮਿਲ ਜਾਂਦਾ ਹੈ। ਉਦਾਹਰਣ ਵਜੋਂ, ਮਲ੍ਹਾਰ ਦੀ ਵਾਰ ਵਿਚ ਗੁਰੂ ਨਾਨਕ ਦੇਵ ਜੀ ਦਾ ਇਕ ਸ਼ਲੋਕ ਇਉਂ ਹੈ :

**ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥**
**ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥**

ਆਮ ਕੀਰਤਨਕਾਰ ਇਸ ਸ਼ਲੋਕ ਦੀ ਸਥਾਈ "ਵੈਦੁ ਬੁਲਾਇਆ ਵੈਦਗੀ" ਰਖਦੇ ਹਨ। ਜੇ ਕਰ ਇਸ ਸ਼ਲੋਕ ਦੇ ਅਰਥਾਂ ਦਾ ਧਿਆਨ ਪੂਰਵਕ ਵਿਸ਼ਲੇਸ਼ਣ ਕਰੀਏ ਤਾਂ ਸੁਭਾਵਿਕ ਹੀ ਇਸ ਦਾ ਕੇਂਦਰੀ ਖ਼ਿਆਲ ਸਾਨੂੰ ਉਪਲੱਬਧ ਹੋ ਸਕਦਾ ਹੈ। ਪਹਿਲਾ ਪੱਖ ਵੈਦ ਨੂੰ ਵੈਦਗੀ ਲਈ ਬੁਲਾ-

ਇਆ, ਦੂਜਾ ਉਹ ਨਾੜੀ ਵੇਖ ਕੇ ਰੋਗ ਲੱਭਦਾ ਹੈ, ਤੀਜਾ ਭੋਲਾ ਵੈਦ ਨਹੀਂ ਜਾਣਦਾ, ਅਤੇ ਚੌਥਾ ਗੁਰੂ ਜੀ ਫੁਰਮਾਉਂਦੇ ਹਨ ਕਿ "ਕਰਕ ਕਲੇਜੇ ਮਾਹਿ"। ਮੇਰੇ ਵਿਚਾਰ ਅਨੁਸਾਰ ਇਸ ਸ਼ਲੋਕ ਦੀ ਸਥਾਈ "ਕਰਕ ਕਲੇਜੇ ਮਾਹਿ" ਹੈ, ਕਿਉਂ ਜੋ ਇਸ ਦਾ ਕੇਂਦਰੀ ਭਾਵ "ਅੰਤਰ ਕੀ ਪੀੜਾ" ਦਾ ਪ੍ਰਗਟਾਵਾ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਭਾਵੇਂ ਰਹਾਉ ਦੀ ਤੁਕ ਦ੍ਰਿਸ਼ਟੀਗੋਚਰ ਨਹੀਂ ਹੁੰਦੀ ਪਰ ਉਨ੍ਹਾਂ ਵਿਚ ਸਾਰੀ ਪਉੜੀ ਦਾ ਸਾਰ ਅੰਤਮ ਤੁਕ ਵਿਚ ਹੁੰਦਾ ਹੈ। ਇਸ ਲਈ ਵਾਰਾਂ ਨੂੰ ਗਾਉਣ ਵੇਲੇ ਅੰਤਮ ਤੁਕ ਨੂੰ ਸਥਾਈ ਬਣਾਉਣਾ ਚਾਹੀਦਾ ਹੈ !

(ਸ) ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ ਦੇ ਅੰਕਾਂ ਦਾ ਗੁਰਮਤਿ ਪੱਧਤੀ ਦੀ ਗਾਇਕੀ ਨਾਲ ਬੜਾ ਗਹਿਰਾ ਸੰਬੰਧ ਹੈ। ਬਾਣੀ ਵਿਚ ਦੋ, ਤਿੰਨ ਜਾਂ ਚਾਰ ਤੁਕਾਂ ਤੋਂ ਬਾਅਦ "੧" "੨" "੩" ਅੰਕ ਲੱਗਾ ਹੁੰਦਾ ਹੈ। ਇਸ ਦਾ ਭਾਵ ਇਹੀ ਹੈ ਪਹਿਲੀ ਤੁਕ ਦੀ ਸਮਾਪਤੀ ਪਹਿਲੇ ਅੰਕ ਤੇ, ਦੂਜੀ ਦੀ ਦੂਜੇ ਅੰਕ ਤੇ ਅਤੇ ਤੀਜੀ ਦੀ ਤੀਜੇ ਅੰਕ ਤੇ। ਬਹੁਤ ਸਾਰੇ ਕੀਰਤਨਕਾਰ ਰਹਾਉ ਤੁਕ ਨੂੰ ਤਾਂ ਸਥਾਈ ਬਣਾ ਲੈਂਦੇ ਹਨ ਪਰ ਅੰਤਰੇ ਵਿਚ ਟਪਲਾ ਖਾ ਜਾਂਦੇ ਹਨ, ਜਿਵੇਂ :

**ਐਸੀ ਕਿਰਪਾ ਮੋਹਿ ਕਰਹੁ ॥**

**ਸੰਤਹ ਚਰਣ ਹਮਾਰੋ ਮਾਥਾ, ਨੈਨ ਦਰਸੁ ਤਨਿ ਧੂਰਿ ਪਰਹੁ ॥ ੧ ॥ ਰਹਾਉ ॥**

**ਗੁਰ ਕੋ ਸਬਦੁ ਮੇਰੈ ਹੀਅਰੈ ਬਾਸੈ ਹਰਿ ਨਾਮਾ ਮਨ ਸੰਗਿ ਧਰਹੁ ॥"**

ਅੰਤਰੇ ਦੀ ਇਕ ਤੁਕ ਕਹਿਣ ਤੋਂ ਪਿਛੋਂ ਹੀ ਸਥਾਈ ਵਿਚ ਪਰਤ ਆਉਂਦੇ ਹਨ ਜਦ ਕਿ ਤੁਕ ਪੂਰਣ ਹੁੰਦੀ ਹੈ "ਤਸਕਰ ਪੰਚ ਨਿਵਾਰਹੁ ਠਾਕੁਰ ਸਗਲੋ ਭਰਮਾ ਹੋਮਿ ਜਰਹੁ ॥ ੧ ॥" ਕਹਿਣ ਉਪਰੰਤ। ਗੁਰ ਪ੍ਰਣਾਲੀ ਦੀ ਤਕਨੀਕ ਅਨੁਸਾਰ ਅੰਕਾਂ ਦਾ ਧਿਆਨ ਰਖ ਕੇ ਗਾਇਆ ਜਾਣਾ ਅਤਿ ਲੋੜੀਂਦਾ ਹੈ।

ਮੇਰੇ ਵਰਗੇ ਅਲਪੱਗ ਜੀਵਾਂ ਲਈ ਜਿਨ੍ਹਾਂ ਨੇ ਕੇਵਲ ਸੱਤ ਅੱਖਰੀ ਵਰਣਮਾਲਾ (ਸਾ ਰੇ ਗ ਮ ਪ ਧ ਨੀ) ਹੀ ਥੋੜ੍ਹੀ ਬਹੁਤੀ ਪੜ੍ਹੀ ਹੈ, ਉਨ੍ਹਾਂ ਲਈ ਉਸ ਮਹਾਂ ਬਲੀਦਾਨੀ ਅਤੇ ਸੰਗੀਤ ਦੇ ਸਰਬਕਲਾ ਸੰਪੰਨ ਗੁਰੂ ਤੇਗ ਬਹਾਦਰ ਜੀ ਨੇ ਸੱਤਾਂ ਸੁਰਾਂ ਦੀ ਸੀਮਾਂ ਵਿਚ ਰਹਿੰਦਿਆਂ ਹੋਇਆਂ ਕਿਤਨਾ ਵਿਸ਼ਾਲ ਭੰਡਾਰ ਸੁਤੇ ਸਿੱਧ ਹੀ ਬਾਣੀ ਵਿਚ ਬਖਸ਼ਿਆ ਹੈ। ਗੁਰੂ ਜੀ ਦੀ ਬਾਣੀ ਪੜ੍ਹਨ ਤੋਂ ਇੰਜ ਪ੍ਰਤੀਤ ਹੁੰਦਾ ਹੈ ਜਿਵੇਂ ਕਿ ਪੂਰੀ ਤੁਕ ਵਿਚ "ਸਰਗਮ" ਹੀ ਗੁੰਦ ਕੇ ਰਖ ਦਿੱਤੀ ਹੈ। ਬਾਣੀ ਵਿਚੋਂ ਸੱਤ ਸੁਰਾਂ ਦੇ ਕੁਝ ਅੰਸ਼ ਇਸ ਤਰ੍ਹਾਂ ਹਨ :

ਸਾਧੋ, ਮਨ, ਨਿਸ ਦਿਨ, ਦੋਨੋ, ਸਮ, ਨਿੰਦਾ, ਪਦ, ਪ੍ਰਾਨੀ, ਸੁਪਨਾ, ਸਰਨ, ਮਗਨ, ਗੁਨ, ਮ੍ਰਿਗ, ਸੁਧਿ, ਗੁਨੀ, ਪੁਰਾਨ, ਸਾਧ, ਮਗ, ਸੁਨ, ਮਾਨਸ, ਸਦਾ ਸੰਗਿ, ਸਾਧੋ ਰਾਮ ਸਰਨਿ (ਬਿ) ਸਰਾਮਾ, ਪੁਰਾਨ ਪੜੇ, ਸਿਮਰੈ, ਨਾਮ, ਪਰਸੈ, ਸੁਰਗ, ਪੈਸਾ, ਮਨ ਰੇ, ਸੁੰਦਰ ਨਾਰੀ, ਸਿਰਾਨੀ, ਨਰ, ਰਾਮ ਨਾਮ ਗੁਨ, ਪਾਪ, ਦੀਨ, ਸਰਨਿ ਪਰੁ ਰੇ, ਧਰੁ ਰੇ, ਸਾਗਰ, ਧਨ, ਸੂਧੋ, ਸਰੈ, ਦਾਰਾ, ਸੰਗੀ, ਪਸਾਰੀ, ਨਾਨਾ ਰੂਪ ਧਰੇ, ਰੰਗੀ, ਪ੍ਰਾਣੀ, ਰੇ ਮਨ ਰਾਮ, ਰਸਨਾ, ਮਾਧੋ, ਪਸਾਰੇ, ਗ੍ਰਸਿ, ਧਨ ਪੂਰਨ, ਪਰਦਾਰਾ ਨਿੰਦਿਆ ਰਸ, ਦੀਨਾ, ਮਨ ਰੇ ਸਰਨਿ, ਸਿਮਰਨਿ, ਨਿਧਿ, ਪਾਪੀ, ਧਰਮੁ, ਗੁਰ-ਸਿਮਰੈ, ਦਰਪਨਿ, ਮੈ ਮਨ, ਸਾਧ ਸੰਗ, ਮਾਈ ਮਨ ਮੇਰੋ, ਪਰਧਨ ਪਰਦਾਰਾ, ਸੰਗਿ, ਮਦਿ,

ਮਰਮ ਨਾ, ਰੇ ਨਰ, ਨਾਮ ਮੁਰਾਰੀ, ਸਗਰੇ ਧਨ, ਨਿਰਧਨ, ਨਰ ਸੰਗੁ, ਪਸੁ, ਸਦਾ ਪਰਾਨੀ, ਆਸਾ ਮਨਸਾ, ਨਿਰਾਸਾ, ਪਾਨੀ ਸੰਗ ਪਾਨੀ, ਰਾਮ ਨਾਮ ਸਿਮਰਨ, ਪਰ ਨਿੰਦਾ, ਸੰਸਾ ਨਿਧਿ ਪਾਰ ਪਰਉ, ਸਰਨਾਰੀ, ਮੁਘਧ, ਰਾਮ ਨਾਮ ਮਾਨੋ ਸਗਰੋ, ਸੰਸਾਰਾ, ਰੂਪ, ਨਿਸਦਿਨ ਮੈ ਪ੍ਰਾਨੀ, ਮਨ ਮੇਰੋ, ਸੋ ਸੁਨਰੇ, ਅਮਰ, ਸਹਸਾ, ਰਾਮ ਸਰਨਿ ਨਹੀਂ, ਮਾਨੋ, ਨਰ ਗਰੂਆ, ਰਾਮ ਨਾਮ ਸੁਧਿ, ਗਰ ਮੈ, ਸੰਮ੍ਹਾਰ, ਸੰਪੈ, ਮਨ ਰਾਮ ਨਾਮ ਪਰੈ, ਧਨ ਦਾਰਾ, ਰੰਗ, ਸਮ ਸੁਪਨੇ, ਧਨ ਧਰਨੀ, ਸਗਰੀ, ਰਾਮ ਸਿਮਰ, ਰਾਮ ਸਿਮਰ, ਰੇ ਮਨ ਰਾਮ ਨਾਮ, ਸੋ, ਸਿਮਰਨ ਨਹ ਪਗਹੁ ਪਰੀ, ਸੁਪਨੈ ਪਸਾਰਿ, ਮੁਰਾਰੀ, ਨਿਸ ਦਿਨ ਸੁਨਿ (ਕੇ) ਪੁਰਾਨ, ਆਦਿ। ਇਹ ਇਨਸਾਨੀ ਕਿਰਤ ਨਹੀਂ । ਇਸ ਨੂੰ ਰੱਬੀ ਕਿਰਤ ਜਾਂ ਅਨੁਭਵ ਰੂਪ ਦਾ ਪ੍ਰਕਾਸ਼ ਹੀ ਆਖਿਆ ਜਾ ਸਕਦਾ ਹੈ।

ਇਸ ਪੁਸਤਕ ਵਿਚ ਗੁਰਬਾਣੀ ਦੀਆਂ ਸੁਰ ਰਚਨਾਵਾਂ ਕਰਨ ਵੇਲੇ ਮੈਂ ਗੁਰਮਤਿ ਸੰਗੀਤ ਦੇ ਉਪਰੋਕਤ ਸਾਰੇ ਬੁਨਿਆਦੀ ਸੰਕਲਪਾਂ ਤੇ ਬਾਰੀਕ ਸੂਖਮਤਾਵਾਂ ਨੂੰ ਧਿਆਨ ਵਿਚ ਰੱਖਿਆ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 16 ਰਾਗਾਂ ਵਿਚ ਸੰਕਲਿਤ ਹੈ ਅਤੇ ਸ਼ਲੋਕਾਂ ਉੱਤੇ ਰਾਗ ਦਾ ਸਿਰਲੇਖ ਨਹੀਂ ਦਿੱਤਾ ਗਿਆ ਕੇਵਲ "ਸਲੋਕ ਵਾਰਾਂ ਤੋਂ ਵਧੀਕ" ਹੀ ਲਿਖ ਦਿੱਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਦਾ ਇਹ ਸਿਰਲੇਖ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਨਾਲ ਸਿੱਧਾ ਸੰਬੰਧ ਨਹੀਂ ਰੱਖਦਾ ਕਿਉਂ ਜੋ ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਸਮੇਂ ਮੌਜੂਦ ਹੀ ਨਹੀਂ ਸੀ, ਫਿਰ ਵੀ ਸ਼ਲੋਕਾਂ ਦਾ ਗਾਇਨ ਗੁਰੂ ਸਾਹਿਬਾਨ ਦੇ ਸਮੇਂ ਤੋਂ ਪ੍ਰਚੱਲਿਤ ਹੈ ਕਿਉਂ ਜੋ ਗੁਰੂ ਅਰਜਨ ਦੇਵ ਜੀ ਨੇ ਵਾਰਾਂ ਵਿਚ ਸ਼ਲੋਕ ਦਰਜ ਕੀਤੇ ਹਨ ਜਾਂ ਵਾਰਾਂ ਸ਼ਲੋਕਾਂ ਸਹਿਤ ਹੀ ਰਚੀਆਂ ਗਈਆਂ ਹੋਣਗੀਆਂ, ਇਸ ਗੱਲ ਦੀ ਵੀ ਸੰਭਾਵਨਾ ਰੱਦ ਨਹੀਂ ਕੀਤੀ ਜਾ ਸਕਦੀ ਜਾਂ ਜਿਸ ਰਾਗ ਵਿਚ ਵਾਰ ਰਚੀ ਗਈ ਹੈ ਉਸੇ ਰਾਗ ਵਿਚ ਹੀ ਸ਼ਲੋਕਾਂ ਦਾ ਗਾਇਨ ਹੁੰਦਾ ਹੋਵੇਗਾ ਤਾਂ ਇਸ ਗੱਲ ਤੋਂ ਭਾਵ ਇਹ ਹੈ ਕਿ ਸ਼ਲੋਕਾਂ ਨੂੰ ਕਈ ਰਾਗਾਂ ਵਿਚ ਗਾਉਣ ਦੀ ਪ੍ਰਥਾ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਸਥਾਪਿਤ ਹੋ ਚੁੱਕੀ ਸੀ। ਇਸੇ ਭਾਵਨਾ ਨੂੰ ਮੁੱਖ ਰੱਖ ਕੇ ਗੁਰੂ ਤੇਗ ਬਹਾਦਰ ਜੀ ਦੇ ਸ਼ਲੋਕਾਂ ਨੂੰ ਭਿੰਨ ਭਿੰਨ ਰਾਗਾਂ ਵਿਚ ਲਿੱਪੀਬੱਧ ਕੀਤਾ ਗਿਆ ਹੈ। ਉਸ ਵਿਚ ਵੀ ਮੂਲ ਭਾਵ ਅਨੁਸਾਰ ਸਥਾਈ ਦਾ ਮੁਖੜਾ ਬੱਧਾ ਹੈ ਤਾਂ ਜੋ ਰਚਨਾ ਦਾ ਮੂਲ ਭਾਵ ਗਾਇਨ ਰਾਹੀਂ ਪੂਰਣ ਭਾਂਤ ਉਜਾਗਰ ਹੋ ਸਕੇ। ਗੁਰੂ ਤੇਗ ਬਹਾਦਰ ਜੀ ਦੀ ਸਾਰੀ ਬਾਣੀ ਨੂੰ ਇਸ ਪੁਸਤਕ ਵਿਚ 16 ਰਾਗਾਂ ਵਿਚ ਲਿੱਪੀ ਬੱਧ ਕੀਤਾ ਗਿਆ ਹੈ।

ਮੈਨੂੰ ਗੁਰਮਤਿ ਸੰਗੀਤ ਅਤੇ ਗੁਰਬਾਣੀ ਦੇ ਪ੍ਰੇਮ ਅਤੇ ਕੀਰਤਨ ਦੀ ਬਖ਼ਸ਼ਿਸ਼ ਸ੍ਰੀ ਮਾਨ ਪੂਰਣ ਸੰਤ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅਤੇ ਬ੍ਰਹਮ ਗਿਆਨੀ ਸੰਤ ਬਾਬਾ ਅਜੀਤ ਸਿੰਘ ਜੀ ਦੀ ਕ੍ਰਿਪਾ ਕਟਾਖ ਰਾਹੀਂ ਪ੍ਰਾਪਤ ਹੋਈ। ਮੇਰਾ ਲੂੰ ਲੂੰ ਉਨ੍ਹਾਂ ਲਈ ਰਿਣੀ ਹੈ, ਅਤੇ ਇਸ ਅੰਦਰਲੀ ਪ੍ਰੇਰਣਾ ਤੋਂ ਬਿਨਾਂ ਅਜਿਹੇ ਬਿਖਮ ਕਾਰਜ ਨੂੰ ਹੱਥ ਹੀ ਨਹੀਂ ਸੀ ਪਾਇਆ ਜਾ ਸਕਦਾ। ਫਿਰ ਕਈ ਸਾਲ ਪੰਜਾਬੀ ਯੂਨੀਵਰਸਿਟੀ ਦੇ ਵਰਤਮਾਨ ਵਾਈਸ-ਚਾਂਸਲਰ ਸ੍ਰੀਮਤੀ ਇੰਦਰਜੀਤ ਕੌਰ ਸੰਧੂ ਜੀ ਦੀ ਸਰਪਰੱਸਤੀ ਵਿਚ ਗੌਰਮਿੰਟ ਕਾਲਜ ਫ਼ਾਰ ਵਿਮੈਨ ਪਟਿਆਲਾ ਵਿਖੇ ਕੰਮ ਕਰਨ ਦਾ ਅਵਸਰ ਮਿਲਿਆ ਅਤੇ ਇਕ ਅਰਥਾਂ ਵਿਚ ਤਾਂ ਇਹ ਕਾਰਜ ਉਨ੍ਹਾਂ ਦੀ ਪ੍ਰੇਰਣਾ ਰਾਹੀਂ ਹੀ ਪੰਜ ਸਾਲ ਪਹਿਲਾਂ ਸ਼ੁਰੂ ਕੀਤਾ ਗਿਆ ਸੀ। ਅੱਜ ਇਹੀ ਕਾਰਜ ਸੰਪੂਰਣ ਕਰਕੇ ਉਨ੍ਹਾਂ ਨੂੰ ਵਾਈਸ-ਚਾਂਸਲਰ ਦੇ ਰੂਪ ਵਿਚ ਭੇਟ ਕਰਨ ਵਿਚ ਮੈਨੂੰ ਅਪਾਰ ਪ੍ਰਸੰਨਤਾ ਹੋ ਰਹੀ ਹੈ।

ਇਸ ਪੁਸਤਕ ਦੇ ਸਾਰੇ ਗੁਣ ਦਾਤੇ ਦੀ ਬਖ਼ਸ਼ਿਸ਼ ਹਨ ਅਤੇ ਤਰੁਟੀਆਂ ਤੇ ਦੋਸ਼ ਮੇਰੇ ਆਪਣੇ। ਮੈਨੂੰ ਆਸ ਹੈ ਕਿ ਜਿਸ ਸਾਰਥਿਕ ਉੱਦੇਸ਼ ਨੂੰ ਮੁੱਖ ਰੱਖ ਕੇ ਇਹ ਪੁਸਤਕ ਰਚੀ ਗਈ ਹੈ ਇਸ ਦਾ ਉਸੇ ਭਾਂਤ ਉਪਯੋਗੀ ਲਾਭ ਉਠਾਇਆ ਜਾਵੇਗਾ। ਜੇ ਗੁਰਮਤਿ ਸੰਗੀਤ ਦੀ ਪ੍ਰਤਿਨਿਧਿ ਅਤੇ ਪ੍ਰਮਾਣਿਕ ਪਰੰਪਰਾ ਨੂੰ ਸੁਰਜੀਤ, ਸੁਰੱਖਿਅਤ ਅਤੇ ਸਥਾਪਿਤ ਕਰਨ ਵਿਚ ਇਹ ਮੇਰਾ ਨਿਗੂਣਾ ਯਤਨ ਕੁਝ ਅਰਥ ਭਰਪੂਰ ਭੂਮਿਕਾ ਨਿਭਾ ਸਕਿਆ ਤਾਂ ਮੈਂ ਆਪਣੀ ਕਈ ਵਰ੍ਹਿਆਂ ਦੀ ਇਸ ਘਾਲ ਨੂੰ ਸਕਾਰਥ ਤੇ ਲੇਖੇ ਲੱਗੀ ਸਮਝਾਂਗਾ।

ਗੌਰਮਿੰਟ ਕਾਲਜ ਫਾਰ ਵਿਮੈਨ,
ਪਟਿਆਲਾ

**ਤਾਰਾ ਸਿੰਘ**

# ਤਤਕਰਾ

# ਸੁਰ-ਲਿੱਪੀ (NOTATION) ਦੇ ਚਿੰਨ੍ਹਾਂ ਦੀ ਜਾਣ-ਪਛਾਣ

(ੳ) ਕਿਸੇ ਸੁਰ ਤੇ ਜਿਸ ਵੇਲੇ ਇਕ ਮਾਤਰਾ ਠਹਿਰਨਾ ਹੋਵੇ ਤਾਂ ਉਸ ਨੂੰ ਇਸ ਤਰ੍ਹਾਂ ਲਿਖਿਆ ਜਾਂਦਾ ਹੈ :— ਸਾ ਰੇ ਗ ਮ ਪ ।

(ਅ) ਜਿਸ ਵੇਲੇ ਦੋ ਸੁਰਾਂ ਦਾ ਗਾਇਨ ਇਕ ਮਾਤਰਾ ਵਿਚ ਕਰਨਾ ਹੁੰਦਾ ਹੈ ਤਾਂ ਸੁਰਾਂ ਨੂੰ ਪੁੱਠੇ ਅੱਧੇ ਚੰਦ ਆਕਾਰ ਵਿਚ ਇਕੱਠਾ ਲਿਖਿਆ ਜਾਂਦਾ ਹੈ, ਜਿਵੇਂ :— ਸਾਰੇ ਗਮ ਪਧ ।

(ੲ) ਇਕ ਮਾਤਰਾ ਵਿਚ ਚਾਰ ਸੁਰਾਂ ਦੀ ਵਰਤੋਂ ਕਰਨ ਲਈ ਉਨ੍ਹਾਂ ਨੂੰ "ਸਾਰੇਗਮ ਰੇਗਮਪ ਗਮਪਧ" ਦੇ ਚਿੰਨ੍ਹਾਂ ਦੁਆਰਾ ਦਰਸਾਇਆ ਜਾਂਦਾ ਹੈ । ਇਸ ਚੰਦ ਆਕਾਰ ਵਿਚ ਆਏ ਸੁਰਾਂ ਤੇ ਬਰਾਬਰ ਬਰਾਬਰ ਠਹਿਰਾਉ ਦਿੰਦੇ ਹੋਏ ਗਾਇਨ ਕੀਤਾ ਜਾਂਦਾ ਹੈ, ਜਿਵੇਂ :— ਸਾਰੇਗਮਪਧ ਰੇਗਮਪਧਨੀ ਜਾਂ ਸਾਰੇਗਮਪਧਨੀਸਾਂ ।

(ਸ) ਜਦੋਂ ਕਿਸੇ ਮਾਤਰਾ ਦੇ ਦੋ ਸਮਾਨ ਭਾਗ ਬਣਾਉਣੇ ਹੁੰਦੇ ਹਨ ਤਾਂ ਅੱਧਾ ਵਿਰਾਮ ਜਾਂ ਕੌਮੇ " , " ਦੀ ਵਰਤੋਂ ਕਰਦੇ ਹਨ । ਸੁਰਾਂ ਦੀ ਕੌਮੇ ਦੁਆਰਾ ਸਮਾਨ ਵੰਡ ਇਸ ਤਰ੍ਹਾਂ ਕੀਤੀ ਜਾਂਦੀ ਹੈ :—ਧ, ਨੀਸਾਂ ਦਾ ਅਰਥ ਹੈ ਧ=1/2 ਮਾਤਰਾ ਅਤੇ ਨੀਸਾਂ ਦਾ ਭਾਵ ਹੈ 1/4 ਮਾਤਰਾ ।

(ਹ) ਸੁਰ ਦਾ ਉਚਾਰਣ ਦੀਰਘ (ਲੰਬਾ) ਕਰਨ ਲਈ ਉਸ ਦੇ ਸੱਜੇ ਪਾਸੇ ਡੈਸ਼ਾਂ (———) ਦੀ ਵਰਤੋਂ ਕੀਤੀ ਜਾਂਦੀ ਹੈ । ਕਿਸੇ ਸੁਰ ਤੇ ਜਿੰਨੇ ਡੈਸ਼ ਹੋਣ ਉਤਨੀਆਂ ਹੀ ਮਾਤਰਾਂ ਉਸ ਤੇ ਠਹਿਰਾਉ ਕੀਤਾ ਜਾਂਦਾ ਹੈ, ਜਿਵੇਂ :— ਸਾ — ਰੇ ਗ, ਪ——ਧ ਸਾਂ——— । ਅਰਥਾਤ ਸਾ ਤੇ ਦੋ, ਪ ਤੇ ਤਿੰਨ ਅਤੇ ਸਾਂ ਤੇ ਚਾਰ ਮਾਤਰਾਂ ਠਹਿਰਨਾ ਹੈ ।

(ਕ) ਸ਼ਬਦ ਦੇ ਬੋਲਾਂ ਨੂੰ ਲੰਬਾ ਕਰਨ ਲਈ ਅਵਗ੍ਰਹ (ऽ) ਚਿੰਨ੍ਹ ਦੀ ਵਰਤੋਂ ਹੁੰਦੀ ਹੈ, ਜਿਵੇਂ :—ਸਾ ऽ ਧੋ ऽ ਰਾ ऽ ऽ ਮ ਆਦਿ ।

(ਖ) ਸ਼ੁੱਧ ਸੁਰਾਂ ਦੇ ਦਰਸਾਉਣ ਲਈ ਕਿਸੇ ਚਿੰਨ੍ਹ ਦੀ ਵਰਤੋਂ ਨਹੀਂ ਹੁੰਦੀ, ਜਿਵੇਂ :— ਸਾ ਰੇ ਗ ਮ ਪ ਧ ਨੀ ।

(ਗ) ਕੋਮਲ ਸੁਰਾਂ ਦੇ ਹੇਠ ਇਕ ਲਕੀਰ ਲਗਾਈ ਜਾਂਦੀ ਹੈ, ਜਿਵੇਂ :— ਰੇ ਗ ਧ ਨੀ ।

(ਘ) ਤੀਬਰ ਮੱਧਿਅਮ ਸੁਰ ਤੇ ਖੜੀ ਲਕੀਰ ( । ) ਲਗਾਈ ਜਾਂਦੀ ਹੈ, ਜਿਵੇਂ :—ਮ ।

(ਙ) ਮੱਧ ਸਪਤਕ ਦੇ ਸੁਰ ਸਾਧਾਰਣ ਲਿਖੇ ਜਾਂਦੇ ਹਨ। ਭਾਵ ਉਨ੍ਹਾਂ ਸੁਰਾਂ ਦੇ ਉੱਤੇ ਜਾਂ ਹੇਠਾਂ ਕੋਈ ਚਿੰਨ੍ਹ ਨਹੀਂ ਲਗਾਇਆ ਜਾਂਦਾ, ਜਿਵੇਂ :—ਸਾ ਰੇ ਗ ਮ ਧ ਨੀ।

(ਚ) ਮੰਦਰ ਸਪਤਕ ਦੇ ਸੁਰਾਂ ਨੂੰ ਦਰਸਾਉਣ ਲਈ ਉਨ੍ਹਾਂ ਦੇ ਹੇਠਾਂ ਬਿੰਦੀ ਲਗਾਈ ਜਾਂਦੀ ਹੈ, ਜਿਵੇਂ :—ਨ਼ੀ ਧ਼ ਪ਼ ਮ਼ ਗ਼ ਰ਼ੇ ਸ਼ਾ।

(ਛ) ਤਾਰ ਸਪਤਕ ਦੇ ਸੁਰਾਂ ਦੇ ਉੱਤੇ ਬਿੰਦੀ ਲਗਾਈ ਜਾਂਦੀ ਹੈ, ਉਦਾਹਰਣ ਵਜੋਂ :— ਸਾਂ ਰੇਂ, ਗਂ ਮਂ ਪਂ ਧਂ ਨੀਂ।

(ਜ) ਜਿਸ ਵੇਲੇ ਕਿਸੇ ਇਕ ਸੁਰ ਤੋਂ ਦੂਜੇ ਸੁਰ ਤੱਕ ਮੀਂਡ ਲੈਣ ਵੱਲ ਸੰਕੇਤ ਹੁੰਦਾ ਹੈ ਤਾਂ "⌒" ਦਾ ਚਿੰਨ੍ਹ ਵਰਤਿਆ ਜਾਂਦਾ ਹੈ, ਜਿਵੇਂ :—ਸਾਪ ਜਾਂ ਧ ਪ ਗ।

(ਝ) ਕਣ, ਸਪਰਸ਼, ਛੋਹ ਜਾਂ GRACE NOTE ਸੁਰ ਦੇ ਉੱਤੇ ਖੱਬੇ ਜਾਂ ਸੱਜੇ ਪਾਸੇ, ਛੋਟੇ ਆਕਾਰ ਵਿਚ ਲਿਖਿਆ ਜਾਂਦਾ ਹੈ। ਕਣ, ਜੇ ਕਰ ਸੁਰ ਦੇ ਖੱਬੇ ਪਾਸੇ ਲਿਖਿਆ ਹੋਵੇ ਤਾਂ ਉਸ ਦਾ ਉਚਾਰਣ ਮੁੱਖ ਸੁਰ ਤੋਂ ਪਹਿਲਾਂ ਕੀਤਾ ਜਾਂਦਾ ਹੈ, ਇਸ ਨੂੰ ਪੂਰਵ ਲਗਣ ਕਣ ਆਖਦੇ ਹਨ। ਇਹ ਹੀ ਕਣ ਜੇ ਕਰ ਕਿਸੇ ਸੁਰ ਦੇ ਸੱਜੇ ਪਾਸੇ ਹੋਵੇ ਤਾਂ ਉਸ ਦਾ ਉਚਾਰਣ ਮੂਲ ਸੁਰ ਤੋਂ ਪਿੱਛੋਂ ਕੀਤਾ ਜਾਂਦਾ ਹੈ, ਇਸ ਨੂੰ ਅਨੁਲਗਣ ਕਣ ਕਹਿੰਦੇ ਹਨ। ਉਦਾਹਰਣ ਲਈ :—"ਸਾਂਨ਼ੀ ਨ਼ੀਸਾਂ" ਪੂਰਵ ਲਗਣ ਕਣ ਅਤੇ "ਸਾਰੇ ਰੇਸਾ" ਅਨੁਲਗਣ ਕਣ ਨੂੰ ਦਰਸਾਉਂਦਾ ਹੈ।

(ਞ) ਕਮਾਣੀਆਂ ਜਾਂ ਬਰੈਕਟ ਵਿਚ ਲਿਖੇ ਸੁਰ ਦਾ ਭਾਵ ਹੈ, ਪਹਿਲੇ ਉਸ ਤੋਂ ਉੱਚਾ ਸੁਰ, ਮੂਲ ਸੁਰ, ਫਿਰ ਨੀਵਾਂ ਸੁਰ ਅਤੇ ਬਾਅਦ ਵਿਚ ਮੁੱਖ ਸੁਰ, ਉਦਾਹਰਣ ਵਜੋਂ :—(ਸਾ)= ਰੇ ਸਾ ਨ਼ੀ ਸਾ, (ਰੇ) ਗ ਰੇ ਸਾ ਰੇ, (ਗ) ਮ ਗ ਰੇ ਗ, (ਮ) ਪ ਮ ਗ ਮ, ਆਦਿ।

(ਟ) ਹਰ ਇਕ ਤਾਲ ਦੀ ਪਹਿਲੀ ਮਾਤਰਾ ਉੱਤੇ ਸਮ ਲਈ ਇਹ " × " ਚਿੰਨ੍ਹ ਲਗਾਇਆ ਜਾਂਦਾ ਹੈ।

(ਠ) ਤਾਲ ਵਿਚ ਜਿਸ ਮਾਤਰਾ ਉਤੇ ਖ਼ਾਲੀ ਹੋਵੇ ਉਸ ਤੋਂ " 0 " ਸ਼ੂਨਯ ਜਾਂ ਜ਼ੀਰੋ ਦਾ ਚਿੰਨ੍ਹ ਲਗਾਇਆ ਜਾਂਦਾ ਹੈ।

(ਡ) ਹਰ ਤਾਲ ਵਿਚ ਸਮ ਅਤੇ ਖ਼ਾਲੀ ਤੋਂ ਬਿਨਾਂ, ਜਿਨ੍ਹਾਂ ਮਾਤਰਾਂ ਉੱਤੇ ਤਾਲੀ ਹੁੰਦੀ ਹੈ ਉਨ੍ਹਾਂ ਤੇ 2, 3, 4 ਆਦਿ ਅੰਕ ਲਿਖੇ ਜਾਂਦੇ ਹਨ।

(ਢ) ਜਿੱਥੇ ਕਿਸੇ ਤਾਲ ਦਾ ਕੋਈ ਵਿਭਾਗ ਸਮਾਪਤ ਹੋਵੇ ਉੱਥੇ ਖੜੀ ਲਕੀਰ ਲਗਾਈ ਜਾਂਦੀ ਹੈ, ਜਿਵੇਂ ਤਾਲ ਦਾਦਰਾ :—

| ਧਾ ਧਿੰ ਨਾ | ਧਾ ਤਿੰ ਨਾ |
|---|---|
| × | 0 |

# "ਰਾਗ ਰਤਨਾਵਲੀ" ਵਿਚ ਵਰਤੇ ਗਏ ਤਾਲ ਅਤੇ ਉਨ੍ਹਾਂ ਦਾ ਸੰਖੇਪ ਪਰਿਚਯ

## 1. ਤਾਲ ਦਾਦਰਾ

ਇਸ ਤਾਲ ਦੀਆਂ ਛੇ ਮਾਤਰਾਂ ਹਨ ਅਤੇ ਤਿੰਨ ਤਿੰਨ ਮਾਤਰਾਂ ਦੇ ਦੋ ਵਿਭਾਗ ਕੀਤੇ ਜਾਂਦੇ ਹਨ। ਪਹਿਲੇ ਵਿਭਾਗ ਤੇ ਤਾਲੀ ਅਤੇ ਦੂਜੇ ਤੇ ਖ਼ਾਲੀ ਹੈ। ਅਰਥਾਤ ਪਹਿਲੀ ਮਾਤਰਾ ਤੇ ਸਮ ਅਤੇ ਚੌਥੀ ਮਾਤਰਾ ਤੇ ਖ਼ਾਲੀ ਹੈ। ਇਹ ਤਬਲੇ ਦਾ ਤਾਲ ਹੈ।

ਠੇਕਾ

| | | |
|---|---|---|
| ਮਾਤਰਾਂ : | 1 2 3 | 4 5 6 |
| ਬੋਲ : | ਧਾ ਧੀ ਨਾ | ਧਾ ਤੀ ਨਾ |
| ਤਾਲੀ : | × | 0 |

## 2. ਤਾਲ ਕਹਿਰਵਾ

ਕਹਿਰਵਾ ਤਾਲ ਦੀਆਂ ਅੱਠ ਮਾਤਰਾਂ ਹਨ। ਇਸ ਨੂੰ ਚਾਰ ਵਿਭਾਗਾਂ ਵਿਚ ਵੰਡਿਆ ਜਾਂਦਾ ਹੈ। ਹਰ ਇਕ ਵਿਭਾਗ ਵਿਚ ਦੋ ਦੋ ਮਾਤਰਾਂ ਹਨ। ਪਹਿਲੀ ਮਾਤਰਾ ਤੇ ਸਮ, ਤੀਜੀ ਤੇ ਦੂਜੀ ਤਾਲੀ, ਪੰਜਵੀਂ ਤੇ ਖ਼ਾਲੀ ਅਤੇ ਸੱਤਵੀਂ ਤੇ ਤੀਜੀ ਤਾਲੀ ਹੈ। ਕਹਿਰਵਾ ਤਬਲੇ ਦਾ ਤਾਲ ਹੈ।

ਠੇਕਾ

| | | | | |
|---|---|---|---|---|
| ਮਾਤਰਾਂ : | 1 2 | 3 4 | 5 6 | 7 8 |
| ਬੋਲ : | ਧਾ ਗੇ | ਨਾ ਤੀ | ਨਾ ਕੇ | ਧੀ ਨਾ |
| ਤਾਲੀ : | × | 2 | 0 | 3 |

## 3. ਤਾਲ ਰੂਪਕ

ਰੂਪਕ ਤਾਲ ਵਿਚ ਸੱਤ ਮਾਤਰਾਂ ਦਾ ਸਮਾਂ ਹੈ। ਇਸ ਵਿਚ ਤਿੰਨ ਵਿਭਾਗ ਹਨ। ਪਹਿਲੇ ਵਿਭਾਗ ਵਿਚ ਤਿੰਨ, ਦੂਜੇ ਅਤੇ ਤੀਜੇ ਵਿਚ ਦੋ ਦੋ ਮਾਤਰਾਂ ਹਨ। ਰੂਪਕ ਦੀ ਪਹਿਲੀ ਮਾਤਰਾਂ ਤੇ ਸਮ ਅਤੇ ਖ਼ਾਲੀ ਦਾ ਚਿੰਨ੍ਹ ਲਗਾਇਆ ਜਾਂਦਾ ਹੈ, ਚੌਥੀ ਅਤੇ ਛੇਵੀਂ ਮਾਤਰਾ ਤੇ ਦੂਜੀ ਅਤੇ ਤੀਜੀ ਤਾਲੀ ਦਾ ਚਿੰਨ੍ਹ ਲਗਾਇਆ ਹੁੰਦਾ ਹੈ। ਰੂਪਕ ਤਬਲੇ ਦਾ ਤਾਲ ਹੈ।

| ਠੇਕਾ ਮਾਤਰਾਂ : | 1 | 2 | 3 | 4 | 5 | 6 | 7 |
|---|---|---|---|---|---|---|---|
| ਬੋਲ : | ਤੀ | ਤੀ | ਨਾ | ਧੀ | ਨਾ | ਧੀ | ਨਾ |
| ਤਾਲੀ : | ⊗ | | | 2 | | 3 | |

## 4. ਝਪ ਤਾਲ

ਝਪ, ਤਬਲੇ ਦਾ ਤਾਲ ਹੈ। ਇਸ ਤਾਲ ਵਿਚ ਦਸ ਮਾਤਰਾਂ ਦਾ ਸਮਾਂ ਹੁੰਦਾ ਹੈ, ਜਿਸ ਦੇ ਚਾਰ ਵਿਭਾਗ ਕੀਤੇ ਜਾਂਦੇ ਹਨ। ਪਹਿਲੇ ਵਿਭਾਗ ਵਿਚ ਦੋ ਮਾਤਰਾਂ, ਦੂਜੇ ਵਿਚ ਤਿੰਨ, ਤੀਜੇ ਵਿਚ ਦੋ ਅਤੇ ਚੌਥੇ ਵਿਭਾਗ ਵਿਚ ਤਿੰਨ ਮਾਤਰਾਂ ਹੁੰਦੀਆਂ ਹਨ। ਪਹਿਲੀ ਮਾਤਰਾਂ ਤੇ ਸਮ, ਤੀਜੀ, ਸੱਤਵੀਂ ਤੇ ਤਾਲੀ ਅਤੇ ਛੇਵੀਂ ਮਾਤਰਾਂ ਤੇ ਖ਼ਾਲੀ ਹੈ।

| ਠੇਕਾ ਮਾਤਰਾਂ : | 1 | 2 | 3 | 4 | 5 | 6 | 7 | 8 | 9 | 10 |
|---|---|---|---|---|---|---|---|---|---|---|
| ਬੋਲ : | ਧੀ | ਨਾ | ਧੀ | ਧੀ | ਨਾ | ਤੀ | ਨਾ | ਧੀ | ਧੀ | ਨਾ |
| ਤਾਲੀ : | × | | 2 | | | 0 | | 3 | | |

## 5. ਇਕ ਤਾਲ

ਇਕ ਤਾਲ ਤਬਲੇ ਦਾ ਬੜਾ ਪ੍ਰਸਿੱਧ ਤਾਲ ਹੈ। ਇਸ ਤਾਲ ਵਿਚ ਬਾਰ੍ਹਾਂ ਮਾਤਰਾਂ ਦਾ ਸਮਾਂ ਹੈ, ਜਿਸ ਦੇ ਛੇ ਵਿਭਾਗ ਕੀਤੇ ਜਾਂਦੇ ਹਨ। ਹਰ ਇਕ ਵਿਭਾਗ ਵਿਚ ਦੋ ਦੋ ਮਾਤਰਾਂ ਹਨ। ਪਹਿਲੀ ਮਾਤਰਾਂ ਤੇ ਸਮ, ਪੰਜਵੀਂ, ਨੌਵੀਂ, ਗਿਆਰ੍ਹਵੀਂ ਤੇ ਤਾਲੀ, ਤੀਜੀ ਅਤੇ ਸੱਤਵੀਂ ਮਾਤਰਾਂ ਤੇ ਖ਼ਾਲੀ ਹੈ।

| ਠੇਕਾ ਮਾਤਰਾਂ : | 1 | 2 | 3 | 4 | 5 | 6 | 7 | 8 | 9 | 10 | 11 | 12 |
|---|---|---|---|---|---|---|---|---|---|---|---|---|
| ਬੋਲ : | ਧਿੰ | ਧਿੰ | ਧਾਗੇ | ਤਿਟਕਿਟ | ਤੂ | ਨਾ | ਕ | ਤਾ | ਧਾਗੇ | ਤਿਟਕਿਟ | ਧੀ | ਨਾ |
| ਤਾਲੀ : | × | | 0 | | 2 | | 0 | | 3 | | 4 | |

## 6. ਚਾਰ ਤਾਲ

ਚਾਰ ਤਾਲ, ਮ੍ਰਿਦੰਗ ਜਾਂ ਪਖਾਵਜ ਦਾ ਪ੍ਰਸਿੱਧ ਤਾਲ ਹੈ। ਇਸ ਤਾਲ ਦੀ ਸੰਗਤਿ ਨਾਲ ਧਰੁਪਦ ਗਾਇਨ ਕੀਤਾ ਜਾਂਦਾ ਹੈ। ਇਸ ਦੀ ਵੰਡ ਅਤੇ ਤਾਲੀ ਖ਼ਾਲੀਆਂ ਦੀ ਰੂਪ ਰੇਖਾ ਇਕ ਤਾਲ ਦੇ ਹੀ ਸਮਾਨ ਹੈ ਪਰੰਤੂ ਬੋਲਾਂ ਵਿਚ ਅੰਤਰ ਹੈ। ਚਾਰ ਤਾਲ ਵਿਚ ਵੀ ਇਕ ਤਾਲ ਵਾਂਗ ਬਾਰ੍ਹਾਂ ਮਾਤਰਾਂ ਦਾ ਸਮਾਂ ਅਤੇ ਛੇ ਵਿਭਾਗ ਹਨ। ਪਹਿਲੀ ਮਾਤਰਾਂ ਤੇ ਸਮ, ਪੰਜਵੀਂ, ਨੌਵੀਂ ਅਤੇ ਗਿਆਰ੍ਹਵੀਂ ਮਾਤਰਾਂ ਤੇ ਤਾਲੀਆਂ ਹਨ। ਤੀਜੀ ਅਤੇ ਸੱਤਵੀਂ ਮਾਤਰਾਂ ਤੇ ਖ਼ਾਲੀ ਹਨ।

**ਠੇਕਾ**

| | | | | | | | | | | | | |
|---|---|---|---|---|---|---|---|---|---|---|---|---|
| ਮਾਤਰਾਂ : | 1 | 2 | 3 | 4 | 5 | 6 | 7 | 8 | 9 | 10 | 11 | 12 |
| ਬੋਲ : | ਧਾ | ਧਾ | ਦਿੰ | ਤਾ | ਕਿਟ | ਧਾ | ਦਿੰ | ਤਾ | ਤਿਟ | ਕਤ | ਗਦੀ | ਗਨ |
| ਤਾਲੀ : | × | | 0 | | 2 | | 0 | | 3 | | 4 | |

## 7. ਤਿੰਨ ਤਾਲ

ਤਬਲੇ ਦੇ ਖੇਤਰ ਵਿਚ ਤਿੰਨ ਤਾਲ ਅਤਿਅੰਤ ਪ੍ਰਸਿੱਧ ਤਾਲ ਹੈ। ਇਸ ਤਾਲ ਵਿਚ ਸੋਲ੍ਹਾਂ ਮਾਤਰਾਂ ਦਾ ਸਮਾਂ ਹੁੰਦਾ ਹੈ। ਇਸ ਦੇ ਸਮਾਨ ਮਾਤਰਾਂ ਦੇ ਚਾਰ ਵਿਭਾਗ ਕੀਤੇ ਜਾਂਦੇ ਹਨ। ਪਹਿਲੀ ਮਾਤਰਾ ਤੇ ਸਮ, ਪੰਜਵੀਂ ਤੇ ਦੂਜੀ ਤਾਲੀ, ਨੌਵੀਂ ਤੇ ਖ਼ਾਲੀ ਅਤੇ ਤੇਰ੍ਹਵੀਂ ਮਾਤਰਾਂ ਤੇ ਤੀਜੀ ਤਾਲੀ ਹੈ।

ਠੇਕਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ਮਾਤਰਾਂ : | 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
| ਬੋਲ : | ਧਾ | ਧਿੰ | ਧਿੰ | ਧਾ | ਧਾ | ਧਿੰ | ਧਿੰ | ਧਾ | ਧਾ | ਤਿੰ | ਤਿੰ | ਤਾ | ਤਾ | ਧਿੰ | ਧਿੰ | ਧਾ |
| ਤਾਲੀ : | × | | | | 2 | | | | 0 | | | | 3 | | | |

# ਰਾਗ ਗਉੜੀ

**ਸੰਖੇਪ ਪਰਿਚਯ**

ਗਉੜੀ ਇਕ ਪ੍ਰਾਚੀਨ ਰਾਗ ਹੈ। ਗੁਰਮਤਿ ਸੰਗੀਤ ਸੰਪਰਦਾ ਵਿਚ ਇਸ ਰਾਗ ਨੂੰ ਬੜਾ ਮਹੱਤਵਪੂਰਣ ਸਥਾਨ ਪ੍ਰਾਪਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਰਾਗਾਂ ਨਾਲੋਂ ਵੱਧ ਬਾਣੀ ਇਸ ਰਾਗ ਵਿਚ ਉਪਲੱਬਧ ਹੁੰਦੀ ਹੈ।

ਪ੍ਰਾਚੀਨ, ਮੱਧ ਅਤੇ ਵਰਤਮਾਨ ਕਾਲ ਦੇ ਸੰਗੀਤ ਗ੍ਰੰਥਾਂ ਵਿਚ ਗਉੜੀ ਦੇ ਤਿੰਨ ਚਾਰ ਪ੍ਰਕਾਰਾਂ ਦਾ ਹੀ ਵਰਣਨ ਮਿਲਦਾ ਹੈ, ਜਿਵੇਂ :—ਗਉੜੀ ਭੈਰਵ ਮੇਲ, ਗਉੜੀ ਪੂਰਵੀ ਮੇਲ, ਗਉੜੀ ਚੇਤੀ ਅਤੇ ਗਉੜੀ ਲਲਿਤ ਆਦਿ। ਇਹ ਵੀ ਇਕ ਮਹਾਨ ਭਾਵ ਦੀ ਗੱਲ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਦੇ ਜਿੰਨੇ ਪ੍ਰਕਾਰ ਮਿਲਦੇ ਹਨ ਹੋਰ ਕਿਸੇ ਵੀ ਗ੍ਰੰਥ ਵਿਚ ਪਰਾਪਤ ਨਹੀਂ ਹੁੰਦੇ। ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਦੇ 9 ਪ੍ਰਕਾਰ ਇਸ ਤਰ੍ਹਾਂ ਹਨ : (1) ਗਉੜੀ, (2) ਗਉੜੀ ਗੁਆਰੇਰੀ, (3) ਗਉੜੀ ਚੇਤੀ, (4) ਗਉੜੀ ਬੈਰਾਗਣਿ, (5) ਗਉੜੀ ਦੀਪਕੀ, (6) ਗਉੜੀ ਪੂਰਬੀ, (7) ਗਉੜੀ ਮਾਝ, (8) ਗਉੜੀ ਮਾਲਵਾ ਅਤੇ (9) ਗਉੜੀ ਮਾਲਾ।

ਗਉੜੀ ਰਾਗ ਦੇ ਪ੍ਰਮੁੱਖ ਅੰਗ "ਗ ਰੇ ਸਾ ਰੇ ਸਾ ਰੇ ਨ਼ੀ ਸਾ ਨ਼ੀ ਧ਼ ਨ਼ੀ" ਦਾ ਭਿੰਨ-ਭਿੰਨ ਰਾਗਾਂ ਨਾਲ ਸੁਮੇਲ ਕਰਕੇ ਉਕਤ ਪ੍ਰਕਾਰਾਂ ਦੀ ਸਿਰਜਣਾ ਕੀਤੀ ਗਈ ਹੈ। ਭਾਵੇਂ ਇਹ ਭਿੰਨ ਭਿੰਨ ਪ੍ਰਕਾਰ ਗਉੜੀ ਤੇ ਹੀ ਆਸ਼੍ਰਿਤ ਹਨ ਪਰੰਤੂ ਫਿਰ ਵੀ ਇਹ ਇਕ ਵੱਖਰਾ ਅਤੇ ਸੁਤੰਤਰ ਰੂਪ ਰਖਦੇ ਹਨ। ਇਸ ਤੋਂ ਸਪੱਸ਼ਟ ਹੈ ਕਿ ਮੱਧ ਕਾਲ ਵਿਚ ਗੁਰਮਤਿ ਸੰਗੀਤ ਪੱਧਤੀ ਕਿੰਨੀ ਵਿਕਾਸ ਸ਼ੀਲ ਸੀ। ਪਰੰਤੂ ਕਿਸੇ ਵਿਗਿਆਨਿਕ ਸੁਰ-ਲਿੱਪੀ ਦੇ ਅਭਾਵ ਕਾਰਣ ਇਹ ਰਾਗ ਨਾਮ ਕੇਵਲ ਸਿਰਲੇਖ ਰੂਪ ਵਿਚ ਹੀ ਦ੍ਰਿਸ਼ਟੀਗੋਚਰ ਹੁੰਦੇ ਹਨ, ਇਹ ਦੁਰਭਾਗ ਦੀ ਗੱਲ ਹੈ।

ਇਸ ਪੁਸਤਕ ਵਿਚ ਗਉੜੀ ਦੇ ਤਿੰਨ ਪ੍ਰਕਾਰ, ਜਿਨ੍ਹਾਂ ਨੂੰ ਕੇਵਲ ਗਉੜੀ ਹੀ ਮੰਨਿਆ ਜਾਂਦਾ ਹੈ, ਵਿਚ ਸ਼ਬਦ ਰਚਨਾਵਾਂ ਕੀਤੀਆਂ ਹਨ। ਇਸ ਦਾ ਮੁੱਖ ਕਾਰਣ ਇਹ ਹੈ ਕਿ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਵਿਚ ਸਿਰਲੇਖ ਕੇਵਲ "ਰਾਗ ਗਉੜੀ" ਹੀ ਹੈ—ਗਉੜੀ ਪੂਰਬੀ ਜਾਂ ਗਉੜੀ ਮਾਲਾ ਨਹੀਂ। ਸੰਬੰਧਿਤ ਸ਼ਬਦ ਰਚਨਾਵਾਂ ਵਿਚ ਪਹਿਲਾ ਪ੍ਰਕਾਰ ਹੈ ਗਉੜੀ ਭੈਰਵ ਮੇਲ, ਦੂਜਾ ਗਉੜੀ ਪੂਰਬੀ ਮੇਲ ਅਤੇ ਤੀਜਾ ਗਉੜੀ ਪੂਰਬੀ ਮੇਲ, ਸ੍ਰੀ ਅੰਗ।

ਗਉੜੀ ਦੇ ਤਿੰਨਾਂ ਪ੍ਰਕਾਰਾਂ ਦਾ ਸੰਖੇਪ ਵੇਰਵਾ ਹੇਠ ਲਿਖੇ ਅਨੁਸਾਰ ਹੈ :

## ਰਾਗ ਗਉੜੀ (ਭੈਰਵ ਮੇਲ)

**ਪਰਿਚਯ**

ਗਉੜੀ ਦਾ ਇਹ ਪ੍ਰਕਾਰ ਭੈਰਵ ਮੇਲ ਤੋਂ ਉਤਪੰਨ ਹੁੰਦਾ ਹੈ। ਇਸ ਵਿਚ ਸ਼ਡਜ, ਰਿਸ਼ਭ

ਧੈਵਤ ਕੋਮਲ ਅਤੇ ਬਾਕੀ ਸੁਰ ਸ਼ੁੱਧ ਲਗਦੇ ਹਨ। ਇਸ ਦੇ ਆਰੋਹ-ਅਵਰੋਹ ਵਿਚ ਸਤ ਹੀ ਸੁਰ ਵਕਰ ਰੀਤਿ ਨਾਲ ਵਰਤੇ ਜਾਂਦੇ ਹਨ, ਇਸ ਲਈ ਜਾਤੀ ਵਕਰ ਸੰਪੂਰਣ ਹੈ। ਕਈ ਲੇਖਕ ਗਉੜੀ ਦੇ ਇਸ ਪ੍ਰਕਾਰ ਵਿਚ ਗੰਧਾਰ ਅਤੇ ਧੈਵਤ ਵਰਜਿਤ ਕਰਦੇ ਹਨ ਅਤੇ ਅਵਰੋਹ ਸੰਪੂਰਣ। ਪਰੰਤੂ ਪਹਿਲਾ ਪ੍ਰਕਾਰ ਪ੍ਰਚਾਰ ਵਿਚ ਵਧੇਰੇ ਹੈ। ਇਸ ਰਾਗ ਦਾ ਵਾਦੀ ਮੱਧਿਅਮ ਅਤੇ ਸੰਵਾਦੀ ਸ਼ੜਜ ਹੈ। ਕੁਝ ਗੁਣੀ ਜਨ ਇਸ ਵਿਚ ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਅਤੇ ਕਈ ਗੰਧਾਰ ਵਾਦੀ ਅਤੇ ਨਿਸ਼ਾਦ ਸੰਵਾਦੀ ਮੰਨਦੇ ਹਨ, ਪਰ ਪਹਿਲਾ ਵਿਚਾਰ ਉਚਿਤ ਹੈ। ਗਉੜੀ ਦੇ ਇਸ ਪ੍ਰਕਾਰ ਵਿਚ ਕਾਲਿੰਗੜਾ ਰਾਗ ਦੀ ਰੰਗਤ ਵਧੇਰੇ ਕਰਣ (ਕੰਨ) ਗੋਚਰ ਹੁੰਦੀ ਹੈ। ਇਸ ਦੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। ਭੈਰਵ ਮੇਲ ਤੋਂ ਉਤਪੰਨ ਹੋਣ ਕਾਰਣ ਕਈ ਕਲਾਕਾਰ ਇਸ ਨੂੰ ਸ਼ਾਮ ਦਾ ਭੈਰਵ ਵੀ ਆਖ ਦਿੰਦੇ ਹਨ। ਗਉੜੀ ਦੇ ਅਤਿ ਨਿਕਟ-ਵਰਤੀ ਰਾਗ ਭੈਰਵ ਅਤੇ ਕਾਲਿੰਗੜਾ ਹਨ। ਇਨ੍ਹਾਂ ਤਿੰਨਾਂ ਰਾਗਾਂ ਦੇ ਸੁਰ ਸਮਾਨ ਹੀ ਹਨ ਪਰੰਤੂ ਗਉੜੀ ਦਾ ਸਰੂਪ ਸਥਾਪਤ ਕਰਨ ਲਈ ਭੈਰਵ ਦੇ ਸੁਰਾਂ ਦਾ ਵਕਰ ਰੀਤਿ ਨਾਲ ਪ੍ਰਯੋਗ ਕੀਤਾ ਜਾਂਦਾ ਹੈ। ਗਉੜੀ ਨੂੰ ਉਨ੍ਹਾਂ ਦੋਹਾਂ ਰਾਗਾਂ ਤੋਂ ਨਿਖੇੜਨ ਲਈ ਮੰਦਰ ਨਿਸ਼ਾਦ ਤੇ ਵਿਸ਼ੇਸ਼ ਤੌਰ ਤੇ "ਮੁਕਾਮ" ਕੀਤਾ ਜਾਂਦਾ ਹੈ, ਜਿਵੇਂ :—"ਗ ਰੁ ਨ਼ੀ ਸਾ ਨ਼ੀ ਧੁ ਨ਼ੀ।" ਇਸ ਰਾਗ ਦੀ ਸਾਰੀ ਸੁੰਦਰਤਾ ਮੰਦਰ ਨਿਸ਼ਾਦ ਤੇ ਨਿਰਭਰ ਹੈ। ਗਉੜੀ ਦੇ ਪੂਰਵਾਂਗ ਵਿਚ "ਗ ਮ ਪ ਪ ਮ ਗ ਗ ਰੁ ਸਾ ਰੁ ਨ਼ੀ ਸਾ ਨ਼ੀ ਧੁ ਨ਼ੀ" ਅਤੇ ਉਤ੍ਰਾਂਗ ਵਿਚ "ਨੀ ਸਾਂ ਨੀ, ਧੁ ਨੀ ਧੁ, ਪ ਧੁ ਪ, ਮ, ਪ ਧੁ ਸਾਂ ਨੀ ਧੁ ਪ" ਸੁਰ-ਸੰਗਤੀਆਂ ਵਾਰ ਵਾਰ ਕੰਨ ਗੋਚਰ ਹੁੰਦੀਆਂ ਹਨ।

**ਆਰੋਹ** :—ਸਾ ਰੁ ਗ ਰੁ, ਗ ਮ ਪ ਮ, ਪ ਧੁ ਨੀ ਸਾਂ।

**ਅਵਰੋਹ** :- ਸਾਂ ਨੀ, ਧੁ ਪ, ਧੁ ਪ ਮ, ਰੁ ਗ, ਰੁਗ ਰੁ ਨ਼ੀ ਸਾ ਨ਼ੀ।

**ਮੁੱਖ ਅੰਗ** :- ਸਾ ਧੁ ਪ ਧੁ ਮ ਪ ਗ ਮ, ਗ ਰੁ ਗ ਰੁ ਸਾ ਰੁ ਨ਼ੀ ਸਾ, ਨ਼ੀ ਧੁ ਨ਼ੀ।

## ਰਾਗ ਗਉੜੀ (ਭੈਰਵ ਮੇਲ) ਸੁਰ ਵਿਸਤਾਰ

4. ਸਾ, ਸਾ ਰੁ ਸਾ ਸਾ ਨ਼ੀ ਧੁ ਨ਼ੀ, ਧੁ ਨ਼ੀ ਧੁ ਸਾ, ਨ਼ੀ ਰੁ ਸਾ ਰੁ ਨ਼ੀ ਧੁ ਨ਼ੀ, ਨ਼ੀ ਸਾ,

ਸਾ ਰੁ ਗ, ਰੁ ਸਾ, ਨ਼ੀ ਰੁ ਸਾ ਰੁ ਨ਼ੀ ਸਾ ਨ਼ੀ ਧੁ ਨ਼ੀ, ਸਾ ਰੁ ਗ ਮ, ਰੁ ਗ ਮ, ਗ ਰੁ ਗ ਰੁ
ਸਾ ਰੁ ਨ਼ੀ ਸਾ ਨ਼ੀ, ਸਾ ਰੁ ਗ ਮ ਗ, ਗ ਮ ਪ ਪ ਮ ਗ, ਮ ਗ ਗ ਰੁ ਰੁ ਸਾ ਸਾ ਨ਼ੀ,
ਸਾ ਰੁ ਗ ਮ ਪ ਪ ਮ ਗ ਮ, ਮ ਧੁ ਪ ਧੁ, ਮ ਪ ਗ ਮ, ਗ ਰੁ ਗ, ਰੁ ਸਾ, ਨ਼ੀ ਧੁ ਨ਼ੀ,
ਧੁ ਨ਼ੀ ਧੁ ਸਾ ਨ਼ੀ ਰੁ ਸਾ ਰੁ ਨ਼ੀ ਨ਼ੀ ਸਾ।

2. ਸਾ ਰੁ ਗ ਰੁ ਗ ਮ, ਗ ਮ ਪ ਧੁ ਪ, ਪ ਧੁ ਪ ਧੁ ਮ ਪ ਗ ਮ, ਨ਼ੀ ਸਾ ਗ ਮ
ਸਾ ਰੁ ਗ ਪ ਮ, ਧੁ ਪ ਧੁ ਪ ਮ ਪ ਗ ਮ, ਸਾ ਗ ਮ ਧੁ ਪ ਪ, ਧੁ ਪ ਧੁ ਮ, ਨੀਨੀ
ਧੁ ਪ ਧੁ ਪ ਮ, ਮ ਨੀ ਨੀ ਧੁ ਪ ਮ, ਪ ਧੁ ਨੀ, ਧੁ ਨੀ, ਧੁ ਨੀ ਸਾ ਨੀ, ਧੁਪਧੁਮ,
ਪ ਧੁ ਨੀ ਧੁ ਪ, ਪ ਧੁ ਨੀ ਸਾਂ, ਧੁ ਨੀ ਸਾਂ ਨੀ, ਪ ਧੁ ਨੀ ਸਾਂ ਰੁੱ ਸਾਂ ਰੁੱ ਨੀ ਸਾਂ
ਨੀ ਧੁ ਨੀ,

ਧੁ ਨੀ ਸਾਂ ਨੀ ਧੁ ਪ ਮ, ਰੁ ਗ ਰੁ ਮ ਗ ਰੁ ਸਾ ਰੁ ਨ਼ੀ, ਧ਼ੁ ਨ਼ੀ ਧ਼ੁ ਸਾ ਨ਼ੀ ਰੁ ਸਾ ਰੁ ਗ ਰੁ ਨ਼ੀ, ਸਾ ।

3. ਮ ਪ ਧੁ ਧੁ, ਪ ਧੁ ਨੀ, ਧੁ ਨੀ ਸਾ ਨੀ ਸਾਂ, ਨੀ ਰੁੱ ਸਾਂ ਰੁੱ ਨੀ ਸਾਂ ਨੀ ਧੁ ਨੀ, ਧੁ ਰੁੱ ਸਾਂ ਰੁੱ ਨੀ ਸਾਂ ਨੀ ਧੁ ਨੀ, ਨੀਸਾਂ ਰੁੱਸਾਂ ਨੀਧੁ ਨੀ ਧੁਪ, ਪਧੁ ਨੀ ਧੁ ਪ ਮ, ਪ ਧੁ ਸਾਂ ਨੀ ਧੁ ਨੀ ਸਾਂ ਰੁੱ ਸਾਂ ਸਾਂ ਨੀ, ਨੀ ਧੁ ਪ ਧੁ ਮ ਪ, ਪ ਧੁ ਨੀ ਸਾਂ ਧੁ ਨੀ ਸਾਂ, ਰੁੱ ਨੀ ਸਾਂ, ਨੀ ਸਾਂ ਗਂ ਰੁੱ ਸਾਂ, ਸਾਂ ਰੁੱ ਗਂ ਰੁੱ ਗਂ ਰੁੱ ਨੀ ਸਾਂ, ਸਾਂ ਰੁੱ ਗਂ ਰੁੱ ਗਂ ਮਂ ਪਂ ਪਂ, ਮਂ ਗਂ ਰੁੱ ਗਂ ਰੁੱ ਮਂ ਗਂ ਰੁੱ ਸਾਂ ਰੁੱ ਨੀ, ਸਾਂ ਰੁੱ ਸਾਂ ਸਾਂ ਨੀ, ਧੁ ਨੀ ਧੁ ਸਾਂ ਨੀ ਧੁ ਨੀ ਧੁ ਪ, ਧੁ ਪ ਮ, ਪ, ਮ ਗ, ਮ ਗ ਰੁ, ਗ, ਰੁ ਸਾ ਰੁ ਨ਼ੀ ਨ਼ੀ ਸਾ ।

## ਰਾਗ ਗਉੜੀ (ਪੂਰਵੀ ਮੇਲ)

### ਪਰਿਚਯ

ਗਉੜੀ ਦਾ ਇਹ ਪ੍ਰਕਾਰ ਪੂਰਵੀ ਮੇਲ ਤੋਂ ਉਤਪੰਨ ਹੁੰਦਾ ਹੈ । ਇਸ ਵਿਚ ਸ਼ੜਜ, ਰਿਸ਼ਭ ਧੈਵਤ ਕੋਮਲ, ਮੱਧਿਅਮ ਤੀਬਰ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ । ਇਸ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਪੰਚਮ ਹੈ । ਇਸ ਦੇ ਗਾਉਣ ਦਾ ਵੇਲਾ ਗਉੜੀ ਦੇ ਬਾਕੀ ਪ੍ਰਕਾਰਾਂ ਵਾਂਗ ਹੀ ਸ਼ਾਮ ਦਾ ਹੈ । ਇਸ ਦੇ ਆਰੋਹ ਵਿਚ ਸੱਤ ਹੀ ਸੁਰ ਵਕਰ ਢੰਗ ਨਾਲ ਵਰਤੇ ਜਾਂਦੇ ਹਨ, ਇਸ ਲਈ ਜਾਤੀ ਵਕਰ ਸੰਪੂਰਣ ਹੈ ।

**ਆਰੋਹ** :—ਨ਼ੀ ਰੁ ਗ ਰੁ, ਮ(।)ਪਧੁਪ, ਨੀ ਸਾਂ ।

**ਅਵਰੋਹ** :—ਸਾਂ ਨੀ ਧੁ ਪ, ਮ(।) ਗ ਰੁ ਮ(।) ਗ ਰੁ, ਸਾ ਰੁ ਨ਼ੀ ਨ਼ੀ, ਸਾ

**ਮੁੱਖ ਅੰਗ** :—ਮ(।) ਗ ਰੁ ਮ(।) ਗ ਰੁ ਸਾ ਰੁ ਨ਼ੀ ਸਾ ਨ਼ੀ ਧ ਨ਼ੀ ।

## ਸੁਰ ਵਿਸਤਾਰ ਰਾਗ ਗਉੜੀ (ਪੂਰਵੀ ਮੇਲ)

1. ਸਾ, ਨ਼ੀ ਰੁ ਸਾ ਸਾ, ਨ਼ੀ ਧ਼ੁ ਨ਼ੀ, ਨ਼ੀ ਰੁ ਗ ਰੁ ਸਾ, ਨ਼ੀ ਰੁ ਸਾ ਰੁ ਨ਼ੀ ਧ਼ੁ ਨ਼ੀ, ਧ਼ੁ ਧ਼ੁ ਮ਼(।) ਧ਼ੁ ਨ਼ੀ ਸਾ,

ਮ਼(।)ਧ਼ੁ ਸਾ, ਨ਼ੀ ਰੁ ਸਾ ਨ਼ੀ ਧ਼ੁ ਨ਼ੀ, ਨ਼ੀ ਰੁ ਸਾ ਗ ਰੁ ਸਾ, ਰੁ ਸਾ ਨ਼ੀ ਸਾ ਧ਼ ਨ਼ੀ ਸਾ ਰੁ ਨ਼ੀ ਸਾ ਨ਼ੀ

ਨ਼ੀ ਰੁ, ਮ(।) ਮ(।) ਰੁ ਗ, ਰੁ ਸਾ, ਨ਼ੀ ਰੁ ਸਾ ਰੁ ਨ਼ੀ ਧ਼ੁ ਨ਼ੀ, ਸਾ ਨ਼ੀ ਰੁ ਸਾ ਗ ਰੁ ਪਾ ਮ(।) ਗ ਗ ਰੁ ਗ,

ਰੇ ਗ ਰੇ ਮ ਗ ਰੇ ਗ ਰੇ ਸਾ ਰੇ ਨ਼ੀ ਨ਼ੀ ਸਾ,

2. ਸਾ ਸਾ ਪ ਪ, ਮ ਧ ਮ ਗ, ਰੇ ਗ, ਰੇ ਸਾ ਰੇ ਨ਼ੀ, ਸਾ, ਸਾ ਸਾ ਪ ਪ ਮ਼ ਧ ਪ ਪ,
ਮ ਧ ਨੀ ਧ ਪ, ਮ ਧ ਮ ਗ ਰੇ ਗ, ਸਾ ਰੇ ਸਾ ਰੇ ਨ਼ੀ ਸਾ ਨ਼ੀ ਧ਼ ਨ਼ੀ ਰੇ ਸਾ.

3. ਮ ਪ ਧ ਮ ਧ ਨੀ ਨੀ ਸਂ, ਸਾਂ ਰੇਂ ਨੀ ਸਾਂ ਨੀ ਧ ਨੀ,
ਮ ਧ ਨੀ ਸਂ ਨੀ ਰੇਂ ਸਾਂ, ਨੀ ਰੇਂ ਸਾਂ, ਗਂ ਰੇਂ ਸਾਂ, ਨੀ ਧ ਨੀ,
ਰੇਂ ਗਂ ਰੇਂ ਗਂ ਰੇਂ ਮ ਗਂ ਰੇਂ
ਸਾਂ ਰੇਂ ਨੀ ਸਾਂ ਨੀ ਧ ਨੀ, ਰੇਂ ਨੀ ਧ ਪ, ਮ ਪ ਧ ਮ ਪ ਧ ਮ ਪ, ਰੇ ਮ ਮ ਗ,
ਰੇ ਗ ਗ ਰੇ, ਨ਼ੀ ਰੇ ਸਾ ਰੇ ਨ਼ੀ ਸਾ ਨ਼ੀ ਧ਼ ਨ਼ੀ, ਸਾ ਨ਼ੀ ਧ਼ ਨ਼ੀ ਰੇ ਗ ਰੇ ਮ ਗ ਰੇ ਸਾ ਰੇ ਨ਼ੀ ਨ਼ੀ ਰੇ ਸਾ ।

## ਰਾਗ ਗਉੜੀ ਪੂਰਵੀ ਮੇਲ (ਸ੍ਰੀ ਰਾਗ ਅੰਗ)

### ਪਰਿਚਯ

ਗਉੜੀ ਦਾ ਇਹ ਪ੍ਰਕਾਰ ਅਪ੍ਰਚਲਿਤ ਰਾਗਾਂ ਦੇ ਵਰਗ ਵਿਚੋਂ ਹੈ । ਇਸ ਰਾਗ ਦੀ ਉਤਪਤੀ ਪੂਰਵੀ ਮੇਲ ਤੋਂ ਮੰਨੀ ਜਾਂਦੀ ਹੈ । ਇਸ ਪ੍ਰਕਾਰ ਵਿਚ ਸ਼ੜਜ, ਰਿਸ਼ਭ ਧੈਵਤ ਕੋਮਲ, ਗੰਧਾਰ ਵਰਜਿਤ, ਮੱਧਿਅਮ ਤੀਬਰ ਅਤੇ ਹੋਰ ਸੁਰ ਸ਼ੁੱਧ ਵਰਤੇ ਜਾਂਦੇ ਹਨ । ਇਸ ਰਾਗ ਵਿਚ ਰਿਸ਼ਭ ਸੁਰ ਵਾਦੀ ਹੈ ਅਤੇ ਸੰਵਾਦੀ ਪੰਚਮ । ਸ਼ਾਸਤਰ ਦ੍ਰਿਸ਼ਟੀਕੋਣ ਤੋਂ ਭਾਵੇਂ ਰਿਸ਼ਭ ਕੋਮਲ ਅਤੇ ਪੰਚਮ ਵਿਚ ਸੰਵਾਦੀ ਭਾਵ ਨਹੀਂ ਹੈ ਪਰ ਪ੍ਰਕਾਰ ਵਿਚ ਇਸੇ ਮਤ ਦੇ ਧਾਰਣੀ ਵਧੇਰੇ ਹਨ । ਗਉੜੀ ਦੇ ਇਸ ਪ੍ਰਕਾਰ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਵਰਜਿਤ ਹਨ, ਅਵਰੋਹ ਵਿਚ ਕੇਵਲ ਗੰਧਾਰ ਵਰਜਿਤ ਹੈ ਇਸ ਲਈ ਜਾਤੀ ਔਡਵ-ਸ਼ਾੜਵ ਮੰਨੀ ਜਾਂਦੀ ਹੈ । ਇਸ ਦੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ । ਇਸ ਦਾ ਮੁਹਾਂਦਰਾ ਕਈ ਸਥਾਨਾਂ ਤੇ ਸ੍ਰੀ ਰਾਗ ਨਾਲ ਰਲ ਮਿਲ ਜਾਂਦਾ ਹੈ, ਪਰੰਤੂ ਸ੍ਰੀ ਵਿਚ ਗੰਧਾਰ ਲਗਦਾ ਹੈ ਤੇ ਇਸ ਵਿਚ ਗੰਧਾਰ ਵਰਜਿਤ ਹੋਣ ਦੇ ਕਾਰਣ ਭਿੰਨ ਹੋ ਜਾਂਦਾ ਹੈ । ਇਸ ਪ੍ਰਕਾਰ ਵਿਚ ਸ੍ਰੀ ਅੰਗ ਦੀ ਪ੍ਰਧਾਨਤਾ ਹੈ । ਗਉੜੀ ਦੇ ਹੋਰ ਪ੍ਰਕਾਰਾਂ ਵਾਂਗ ਇਸ ਵਿਚ ਵੀ ਮੰਦਰ ਨਿਸ਼ਾਦ ਬੜਾ ਮਹੱਤਵ ਦਾ ਸੁਰ ਹੈ ।

**ਆਰੋਹ** :—ਸਾ, ਰੁ॒ ਮ ਪ, ਨੀ ਸਾਂ।

**ਅਵਰੋਹ** :—ਸਾਂ ਨੀ ਧੁ॒ ਪ, ਮ ਰੁ॒ ਨ਼ੀ ਰੁ॒ ਸਾ,

**ਮੁੱਖ ਅੰਗ** :—ਰੁ॒ ਨ਼ੀ, ਸਾ, ਪ, ਮ ਰੁ॒, ਰੁ॒ ਰੁ॒ ਸਾ।

## ਸੁਰ ਵਿਸਤਾਰ ਰਾਗ ਗਉੜੀ (ਪੂਰਵੀ ਮੇਲ ਸ੍ਰੀ ਅੰਗ)

1. ਸਾ, ਸਾ ਰੁ॒ ਸਾ ਸਾ ਨ਼ੀ, ਨ਼ੀ ਰੁ॒ ਰੁ॒ ਸਾ, ਨ਼ੀ ਸਾ ਰੁ॒ ਸਾ ਰੁ॒ ਨ਼ੀ, ਧੁ਼ ਪ਼, ਮ਼ ਪ਼ ਧੁ਼ ਪ਼ ਮ਼ ਪ਼ ਨ਼ੀ ਨ਼ੀ,

ਪ਼ ਨ਼ੀ ਸਾ, ਪ਼ ਨ਼ੀ ਰੁ॒ ਸਾ ਰੁ॒ ਨ਼ੀ, ਸਾ ਪ਼ ਨ਼ੀ, ਰੁ॒ ਸਾ, ਨ਼ੀ ਸਾ ਰੁ॒ ਸਾ ਨ਼ੀ ਸਾ, ਮ ਰੁ॒ ਰੁ॒ ਮ ਮ ਪ

ਮ ਰੁ॒ ਮ ਰੁ॒, ਸਾ, ਨ਼ੀ ਰੁ॒ ਸਾ ਰੁ॒ ਨ਼ੀ ਸਾ ਨ਼ੀ, ਨ਼ੀ ਧੁ਼ ਪ਼, ਮ਼ ਪ਼ ਨ਼ੀ ਨ਼ੀ, ਪ਼ ਨ਼ੀ ਰੁ॒ ਸਾ

2. ਮ ਮ ਰੁ॒ ਸਾ, ਨ਼ੀ ਸਾ ਰੁ॒ ਮ ਪ, ਸਾ ਰੁ॒ ਨ਼ੀ ਸਾ, ਪ ਧੁ॒ ਮ ਪ, ਮ ਪ ਰੁ॒ ਮ ਪ, ਰੁ॒ ਮ ਪ ਧੁ॒ ਮ ਪ

ਧੁ॒ ਪੰ, ਧੁ॒ ਮ ਰੁ॒, ਰੁ॒ ਮ ਮ ਪ ਮ ਧੁ॒ ਪ, ਮ ਪ ਧੁ॒ ਪ ਮ ਪ ਨੀ ਧੁ॒ ਪ, ਧੁ॒ ਪ ਧੁ॒ ਮ ਪ ਮ ਪ ਰੁ॒

ਰੁ॒ ਮ ਰੁ॒ ਪ ਮ ਧੁ॒ ਪ ਧੁ॒ ਮ ਪ ਨੀ ਧੁ॒ ਪ, ਮ ਪ ਸਾਂ ਨੀ ਧੁ॒ ਪ. ਮ ਪ ਨੀ ਨੀ ਧੁ॒ ਪ,

ਧੁ॒ਪ ਮਪ ਰੁ॒ ਰੁ॒, ਰੁ॒ ਮ ਮ ਪ ਧੁ॒ ਮ ਮ ਰੁ॒ ਰੁ॒ ਸਾ ਧੁ਼ ਨ਼ੀ, ਪ਼ ਨ਼ੀ ਰੁ॒ ਸਾ।

3. ਪ ਪ. ਮ ਪ ਧੁ॒ ਪ, ਮ ਪ ਨੀ ਨੀ, ਧੁ॒ ਪ ਮ ਪ ਸਾਂ ਨੀ, ਪ ਨੀ ਸਾਂ ਰੁ॒ ਨੀ ਸਾਂ ਨੀ,

ਧੁ॒ ਪ ਮ ਸਾਂ, ਮ ਪ ਨੀ ਸਾਂ ਪ ਨੀ ਸਾਂ ਰੁ॒ਂ ਨੀ ਸਾਂ ਨੀ, ਪ ਨੀ ਰੁ॒ਂ ਸਾਂ ਸਾਂ ਨੀ ਰੁ॒ਂ ਸਾਂ,

ਨੀ ਰੁ॒ਂ ਮਂ ਮਂ ਰੁ॒ਂ ਮਂ ਰੁ॒ਂ, ਨੀ ਰੁ॒ਂ ਸਾਂ, ਨੀ ਸਾਂ ਰੁ॒ਂ ਸਾਂ ਰੁ॒ਂ ਨੀ, ਰੁ॒ਂ ਸਾਂ, ਨੀ ਸਾਂ,

ਨੀ ਨੀ ਧੁ॒ ਪ, ਮ ਪ ਨੀ ਰੁ॒ਂ ਨੀ ਧੁ॒ ਪ, ਮ ਪ ਨੀ ਸਾਂ ਨੀ ਰੁ॒ਂ ਮਂ ਰੁ॒ਂ ਰੁ॒ਂ ਸਾਂ ਨੀ ਰੁ॒ਂ ਧੁ॒ ਪ,

ਮ ਪ ਨੀ ਸਾਂ ਨੀ ਰੁ॒ਂ ਮਂ ਪਂ ਰੁ॒ਂ ਮਂ ਮਂ ਰੁ॒ਂ ਨੀ ਰੁ॒ਂ ਸਾਂ ਨੀ, ਰੁ॒ਂ ਨੀ ਧੁ॒ ਪ, ਮ ਪ ਨੀ ਧੁ॒ ਧੁ॒ਪ

ਮ ਪ ਧੁ॒ ਮ ਰੁ॒, ਮ ਰੁ॒ ਰੁ॒ ਸਾ ਨ਼ੀ ਰੁ॒ ਸਾ।

# ਰਾਗ ਗਉੜੀ ਬਾਰੇ ਵਿਭਿੰਨ ਮਤ

ਪੰਜਾਬੀ ਸਾਹਿਤ ਦੇ ਇਕ ਮਹਾਨ ਵਿਦਵਾਨ ਨੇ ਪੁਰਾਤਨ ਗ੍ਰੰਥਾਂ ਦੇ ਆਧਾਰ ਤੇ ਗਉੜੀ ਰਾਗ ਦੇ ਨਾਦਾਤਮਕ ਸਰੂਪ ਦੀ ਵਿਆਖਿਆ ਇਉਂ ਕੀਤੀ ਹੈ : 'ਹਕੀਕਤ ਵਿਚ ਗਉੜੀ ਰਾਗ ਇਕ ਰਾਗਣੀ ਹੈ। ਗੁਰਮਤਿ ਸੰਗੀਤ ਵਿਚ ਇਹ ਸਿਰੀ ਰਾਗ ਦੀ ਰਾਗਣੀ ਮੰਨੀ ਗਈ ਹੈ। ਪਰ ਹੋਰ ਸੰਗੀਤ ਮਤਾਂ ਨੇ ਇਸ ਨੂੰ ਹੋਰਨਾਂ ਰਾਗਾਂ ਨਾਲ ਸੰਬੰਧਿਤ ਕੀਤਾ ਹੈ। ਪਰ ਇਹ ਰਾਗਣੀ ਗੁਰਮਤਿ ਸੰਗੀਤ ਵਿਚ ਸਿਰੀ ਰਾਗ ਦੀ ਰਾਗਣੀ ਹੈ, ਜਿਹਾ ਕਿ "ਗਵਰੀ ਗਾਵਹਿ ਆਸਾਵਰੀ।" (ਰਾਗ ਮਾਲਾ)। ਸਿਰੀ ਰਾਗ ਨਾਲ ਪਰਜ ਮਿਲੇ ਤੇ ਗੌੜੀ ਬਣਦੀ ਹੈ ; ਪਰੰਤੂ ਹੋਰ ਮਤਾਂ ਵਿਚ ਜਿਹਾ ਕਿ ਰਾਗਾਰਣਵ ਮਤ ਦਾ ਮਤ ਹੈ ਕਿ ਉਸ ਵਿਚ ਗੌੜੀ ਮਾਲਵ ਦੀ ਰਾਗਣੀ ਹੈ, ਸਿੱਧ ਸਾਰਸੁਤ ਮਤ ਵਿਚ ਦੀਪਕ ਦੀ ਰਾਗਣੀ ਹੈ, ਹਨੂਮਾਨ ਮਤ ਵਿਚ ਮਾਲਕੌਂਸ ਦੀ ਰਾਗਣੀ ਮੰਨੀ ਹੈ, ਜਿਹਾ ਕਿ ਜੈਜਾਵੰਤੀ, ਆਸਾਵਰੀ ਸ਼ੁੱਧ ਸੋਰਠ ਮਿਲ ਕੇ ਗੌਰੀ ਹੁੰਦੀ ਹੈ।" ਆਦਿ।

ਲੋਚਨ ਕਵੀ ਨੇ "ਰਾਗ ਤਰੰਗਿਣੀ" ਗ੍ਰੰਥ ਉੱਤਰ ਭਾਰਤੀ ਸੰਗੀਤ ਤੇ 15ਵੀਂ ਸਦੀ ਦੇ ਪੂਰਵਾਰਧ ਵਿਚ ਲਿਖਿਆ, ਜਿਸ ਵਿਚ ਉਹ ਗੌਰੀ ਦਾ ਵਰਣਨ ਇਉਂ ਕਰਦਾ ਹੈ : "ਸਾਯੰਕਾਲਸਤੁ **ਗੌਰੀ ਰਾਗ** ਸਯ ਭੂਤਲੇ।"

ਅਰਥਾਤ : **ਗੌਰੀ ਰਾਗ** ਸੰਝ ਸਮੇਂ ਗਾਇਆ ਜਾਂਦਾ ਹੈ। ਇਸੇ ਕਾਲ ਦਾ ਇਕ ਹੋਰ ਮਹਾਨ ਗਾਇਕ ਸ਼ਾਹ ਹੁਸੈਨ (1538 --1599) ਨੇ ਆਪਣੀਆਂ ਰਚਨਾਵਾਂ ਵਿਚ ਸਿਰਲੇਖ ਦੇ ਰੂਪ ਵਿਚ "ਰਾਗ ਗਉੜੀ" ਲਿਖਿਆ ਹੈ। ਸ੍ਰੀ ਕ੍ਰਿਸ਼ਨਾਨੰਦ ਵਿਆਸ ਦੁਆਰਾ ਲਿਖਤ ਇਕ ਗ੍ਰੰਥ "ਸੰਗੀਤ ਕਲਪਦ੍ਰੁਮ (1842 ਈ.) ਵਿਚ ਗੌਰੀ ਨੂੰ **ਰਾਗ** ਮੰਨਿਆ ਹੈ।

ਗੁਰੂ ਅਰਜਨ ਦੇਵ ਜੀ ਦੇ ਇਕ ਅਨਿੰਨ ਸਿੱਖ ਅਤੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ (1559 ਈ.) ਹੋਏ ਹਨ। ਸਿੱਖ ਪੰਥ ਵਿਚ ਭਾਈ ਸਾਹਿਬ ਦੀਆਂ ਰਚਨਾਵਾਂ ਨੂੰ "ਗੁਰੂ ਗ੍ਰੰਥ ਦੀ ਕੁੰਜੀ" ਦਾ ਮਾਣ ਪਰਾਪਤ ਹੈ। ਆਪ ਦੀ ਬਾਣੀ ਨੂੰ ਪ੍ਰਮਾਣੀਕ ਮੰਨਿਆ ਜਾਂਦਾ ਹੈ ਅਤੇ ਕੀਰਤਨ ਵਿਚ ਗਾਉਣ ਦੀ ਪ੍ਰਥਾ ਵੀ ਹੈ। ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਿਖਣ ਦੀ ਸੇਵਾ ਦਾ ਮਾਣ ਭਾਈ ਗੁਰਦਾਸ ਜੀ ਨੂੰ ਹੀ ਬਖਸ਼ਿਆ ਸੀ। ਗੁਰ ਆਸ਼ੇ ਨੂੰ ਪ੍ਰਗਟਾਉਣ ਹਿਤ ਭਾਈ ਗੁਰਦਾਸ ਜੀ ਨੇ ਕਈ ਰਾਗਾਂ ਦੇ ਨਾਮ ਆਪਣੀਆਂ ਰਚਨਾਵਾਂ ਵਿਚ ਵਰਤੇ ਹਨ, ਜਿਵੇਂ : "ਬੋਲੇ ਅਗੋ ਗਾਵੀਏ ਭੈਰੋਂ ਸੋ **ਗਉੜੀ**।"

ਇਥੇ ਇਹ ਗੱਲ ਵਿਸ਼ੇਸ਼ ਵਰਣਨ ਯੋਗ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਰਾਗ-ਰਾਗਣੀ ਪੱਧਤੀ ਮੰਨਣ ਵਾਲੇ ਮਤ ਮਤਾਂਤਰਾਂ ਵਿਚ ਅਸਮਾਨਤਾ ਵੇਖ ਕੇ, ਗੁਰਮਤਿ ਸੰਗੀਤ ਦੇ ਆਧਾਰ ਗ੍ਰੰਥ (ਸ੍ਰੀ ਗੁਰੂ ਗ੍ਰੰਥ ਵਿਚ ਦਰਜ ਬਾਣੀ, ਜਿਸ ਦੀ ਸ਼ਬਦ-ਸ਼ਲੋਕਾਂ ਸਹਿਤ ਸੰਖਿਆ 814 ਹੈ), ਵਿਚ ਸਭ ਸਥਾਨਾਂ ਤੇ "ਰਾਗ ਗਉੜੀ" ਲਿਖਵਾਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਸਥਾਨਾਂ ਤੇ ਬਾਣੀ ਦੇ ਅੰਤ ਜਿਚ "ਸੁੱਧ" ਜਾਂ "ਸੁਧੁ ਕੀਚੇ" ਲਿਖਿਆ ਮਿਲਦਾ ਹੈ। ਸੁੱਧ ਦਾ ਅਰਥ ਹੈ ਨਿਰਦੋਸ਼। ਜਿਸ ਦਾ ਭਾਵ ਇਹ ਹੈ ਕਿ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਕੋਲੋਂ ਬਾਣੀ ਲਿਖਵਾਉਣ ਸਮੇਂ ਲਗਾਂ, ਮਾਤਰਾਂ ਅਤੇ ਸ਼ਬਦ-ਜੋੜ ਸੋਧਣ ਉਪਰੰਤ ਬਾਣੀ ਦੇ ਅੰਤ ਵਿਚ "ਸੁੱਧ" ਸ਼ਬਦ ਲਿਖਵਾਇਆ।

ਅਤੇ "ਸੁਧੁ ਕੀਚੇ" ਦਾ ਭਾਵ ਹੈ "ਸੋਧਨ ਕਰੋ ! ਭੁੱਲ ਦੂਰ ਕਰੋ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਉੜੀ ਦੀ ਦੂਜੀ ਵਾਰ ਦੇ ਅੰਤ ਸ੍ਰੀ ਗੁਰੂ ਅਰਜਨ ਦੇਵ ਵੱਲੋਂ ਭਾਈ ਗੁਰਦਾਸ ਨੂੰ ਆਗਿਆ ਹੈ ਕਿ ਪਾਠ ਅਤੇ ਅੰਕ ਚੰਗੀ ਤਰ੍ਹਾਂ ਦੇਖ ਕੇ ਜੇ ਕੋਈ ਲਿਖਣ ਵਿਚ ਭੁੱਲ ਹੋਈ ਹੈ ਤਦ ਦੂਰ ਕਰੋ ।"

ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੇ ਅਧਿਐਨ ਤੋਂ ਇਹ ਗੱਲ ਭਲੀ ਭਾਂਤ ਸਿੱਧ ਹੁੰਦੀ ਹੈ ਕਿ ਗੁਰੂ ਸਾਹਿਬਾਨ ਦੇ ਕਿਸੇ ਵੀ ਰਾਗੁ ਬਾਰੇ ਭਿੰਨ ਜਾ ਦੋ ਸ਼ਬਦ ਜੋੜ ਬਿਲਕੁਲ ਨਹੀਂ ਹਨ । ਸਤਿਗੁਰਾਂ ਦੇ ਸ਼ਬਦ ਜੋੜ ਹਨ : ਰਾਗੁ ਬਿਲਾਵਲੁ, ਰਾਗੁ ਸੋਰਠਿ, ਰਾਗੁ ਤਿਲੰਗ, ਰਾਗੁ ਬੈਰਾੜੀ, ਰਾਗੁ ਬਸੰਤ, ਰਾਗੁ ਗਉੜੀ ਆਦਿ । ਪਰੰਤੂ ਹੋਰ ਗ੍ਰੰਥਕਾਰਾਂ ਦੇ ਬਿਲਾਵਲੀ, ਸੋਰਠੀ, ਤੇਲੰਗੀ ਜਾਂ ਤ੍ਰੈਲੰਗੀ, ਬੈਰਾਰੀ, ਬਸੰਤੀ, ਗੌਰੀ ਜਾਂ ਗਵਰੀ, ਆਦਿ ਸ਼ਬਦ ਜੋੜ ਹਨ । ਭਾਈ ਗੁਰਦਾਸ ਜੀ ਦੇ ਅੱਖਰ ਜੋੜ ਗੁਰੂ ਸਾਹਿਬਾਨ ਨਾਲ ਠੀਕ ਸਮਾਨਤਾ ਰੱਖਦੇ ਹਨ । ਸੋ ਗੁਰਮਤਿ ਸੰਗੀਤ ਪੱਧਤੀ ਅਨੁਸਾਰ **ਗਉੜੀ ਰਾਗ** ਹੈ ਰਾਗਣੀ ਨਹੀਂ ।

ੴ ਸਤਿਗੁਰ ਪ੍ਰਸਾਦਿ ॥

## ਰਾਗ ਗਉੜੀ ਮਹਲਾ ੯ ॥

ਸਾਧੋ ਮਨ ਕਾ ਮਾਨੁ ਤਿਆਗਉ
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ
ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ
ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ
ਤਿਨਿ ਜਗਿ ਤਤੁ ਪਛਾਨਾ ॥ ੧ ॥
ਉਸਤਤਿ ਨਿੰਦਾ ਦੋਊ ਤਿਆਗੈ
ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ
ਕਿਨਹੂੰ ਗੁਰਮੁਖਿ ਜਾਨਾ ॥ ੨ ॥ ੧ ॥

# ਰਾਗ ਗਉੜੀ ਤਿੰਨਤਾਲ (ਭੈਰਵ ਮੇਲ)

**ਸਥਾਈ** :—

| | | | |
|---|---|---|---|
| | | ਗਮ ਪਪ ਮ ਗ | ਰੇ ਸਾ ਨ਼ੀ ਸਾ |
| | | ਸਾऽ ऽऽ ਧੋ ऽ | ਮ ਨ ਕਾ ऽ |
| | | 0 | 3 |
| ਨ਼ੀ ਧ਼ੁ ਸਾ ਨ਼ੀ | ਰੇ ਸਾ ਨ਼ੀ – | ਸਾ – ਧੁ ਪ | – ਧੁ ਮ – |
| ਮਾ ऽ ऽ ਨੂ | ਤਿਆ ऽ ਗਉ ऽ | ਕਾ – ਮ ਕੋ | ऽ ਧੁ ਸੰ ऽ |
| × | 2 | 0 | 3 |
| ਪ ਗ ਮ ਰੇ | ਗ ਗ ਗ – | ਪਧੁ ਨੀਨੀ ਧੁ ਪ | ਮਪ ਧੁਪ ਗ ਮ |
| ਗ ਤਿ ਦੂ ਰ | ਜ ਨ ਕੀ ऽ | ਤਾऽ ऽऽ ਤੇ ऽ | ਅऽ ਹਿऽ ਨਿ ਸਿ |
| × | 2 | 0 | 3 |
| ਪਧੁ ਨੀਸਾਂ ਨੀ ਧੁ | ਪਧੁ ਮਪ ਗਮ ਰੇਗ | | |
| ਭਾऽ ऽऽ ऽ ऽ | ਗਉ ऽऽ ऽऽ ऽऽ | | |
| × | 2 | | |

**ਅੰਤਰਾ** :—

| | | | |
|---|---|---|---|
| | | ਪ ਧੁ ਪ ਧੁ | ਨੀ – ਨੀ – |
| | | ਸੁ ਖੁ ਦੁ ਖੁ | ਦੋ – ਨੋ ऽ |
| | | 0 | 3 |
| ਸਾਂ ਸਾਂ ਸਾਂ ਰੇਂ | ਨੀ – ਸਾਂ – | ਰੇਂ ਗਂ ਰੇਂ ਮਂ | ਗਂ ਰੇਂ ਸਾਂ ਰੇਂ |
| ਸ ਮ ਕ ਰਿ | ਜਾ – ਨੈ ऽ | ਅਉ ऽ ਰੁ ਮਾ | ऽ ਨੁ ਅ ਪ |
| × | 2 | 0 | 3 |
| ਨੀ ਧੁ ਸਾਂ ਨੀ | ਰੇਂ ਸਾਂ ਨੀ – | ਨੀ ਸਾਂ ਨੀ, ਧੁ | – ਪ ਧੁ ਮ |
| ਮਾ ऽ ऽ ऽ | ऽ ऽ ਨਾ ऽ | ਹ ਰ ਖ, ਸੋ | ऽ ਗ ਤੇ ऽ |
| × | 2 | 0 | 3 |
| ਪ ਗ ਮ ਰੇ | ਗ – ਗ – | ਮ ਮ ਧੁ ਧੁ | ਪ– –ਪ – ––, ਮ |
| ਰ ਹੈ ऽ ਅ | ਤੀ ऽ ਤਾ ऽ | ਤਿ ਨਿ ਜ ਗਿ | ਤऽ ऽਤੁ ऽऽ, ਪ |
| × | 2 | 0 | 3 |
| ਗੁਮ ਪਧੁ ਨੀਸਾਂ ਨੀਧੁ | ਪਧੁ ਮਪ ਗਮ ਰੇਗ | | |
| ਛਾऽ ऽऽ ऽऽ ऽऽ | ਨਾऽ ऽऽ ऽऽ ऽऽ | | |
| × | 2 | | |

## ਗਉੜੀ ਮਹਲਾ ੯ ॥

ਸਾਧੋ ਰਚਨਾ ਰਾਮ ਬਨਾਈ ॥
ਇਕਿ ਬਿਨਸੈ ਇਕ ਅਸਥਿਰੁ ਮਾਨੈ
ਅਚਰਜੁ ਲਖਿਓ ਨ ਜਾਈ ॥ ੧ ॥ ਰਹਾਉ ॥
ਕਾਮ ਕ੍ਰੋਧ ਮੋਹ ਬਸਿ ਪ੍ਰਾਨੀ
ਹਰਿ ਮੂਰਤਿ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ
ਜਿਉ ਸੁਪਨਾ ਰੈਨਾਈ ॥ ੧ ॥
ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ
ਰਹਿਓ ਰਾਮ ਸਰਨਾਈ ॥ ੨ ॥ ੨ ॥

# ਰਾਗ ਗਉੜੀ (ਭੈਰਵ ਮੇਲ) ਤਿੰਨਤਾਲ

**ਸਥਾਈ :**

| | | | |
|---|---|---|---|
| | | ਰੇ ਗ ਰੇ ਮ<br>ਸਾ ऽ ਧੋ ऽ<br>0 | ਗ ਰੇ ਸਾ ਰੇ<br>ਰ ਚ ਨਾ ऽ<br>3 |
| ਨ਼ੀ ਧ਼ ਸਾ ਨ਼ੀ<br>ਰਾ ऽ ਬ<br>× | ਰੇ ਸਾ ਨ਼ੀ –<br>ਨਾ ऽ ਈ ऽ<br>2 | ਧ਼ ਨ਼ੀ ਧ਼ ਸਾ<br>ਇਕੁ ਬਿ ਨ<br>0 | ਨ਼ੀ ਰੇ ਸਾ ਸਾ<br>ਸੈ ऽ ਇ ਕ<br>3 |
| ਮ ਮ ਮ ਰੇ<br>ਅ ਸ ਥਿ ਰੁ<br>× | ਗ – ਗ –<br>ਮਾ ऽ ਨੈ ऽ<br>2 | ਸਾ ਗ ਮ ਧ<br>ਅ ਚ ਹ ਜੁ<br>0 | ਪ ਮ ਰੇ ਗ<br>ਲ ਖਿ ਓ ਨ<br>3 |
| ਮਮ ਰੇਗ ਮਪ ਮਗ<br>ਜਾऽ ऽऽ ऽऽ ऽऽ<br>× | ਰੇਗ ਰੇਮ ਗਰੇ ਸਾਨ਼ੀ<br>ਈऽ ऽऽ ऽऽ ऽऽ<br>2 | | |

**ਅੰਤਰਾ :—**

| | | | |
|---|---|---|---|
| | | – ਪ – ਪ<br>ऽ ਕਾ ऽ ਮ<br>0 | ਪਧ ਨੀਸਾਂ ਨੀ ਨੀ<br>ਕੁऽ ऽऽ ऽ ਧ<br>3 |
| ਸਾਂ ਸਾਂ ਸਾਂ ਸਾਂ<br>ਮੋ ਹ ਬ ਸਿ<br>× | ਸਾਂ – ਸਾਂ –<br>ਪ੍ਰਾ ऽ ਨੀ ऽ<br>2 | ਨੀ ਸਾਂ ਨੀ ਧ<br>ਹ ਰਿ ਮੂ ऽ<br>0 | ਪ ਧ ਮ ਮ<br>ਰ ਤਿ ਬਿ ਸ<br>0 |
| ਪਧ ਸਾਂਨੀ ਧ ਪ<br>ਰਾऽ ऽऽ ऽ ऽ<br>× | ਮਪ ਗਮ ਰੇਗ –<br>ਈऽ ऽऽ ऽऽ –<br>2 | ਸਾ ਗ ਮ ਧ<br>ਝੂ ऽ ਠਾ ऽ<br>0 | ਪ ਪ – ਧ<br>ਤ ਨੁ ऽ ਜ<br>3 |
| ਮਪ ਧਪ ਮ ਗ<br>ਚਾऽ ऽऽ ਕ ਰਿ<br>× | ਰੇ ਮ ਗ –<br>ਮਾ ऽ ਨਿਓ ऽ<br>2 | ਗ ਮ ਪ ਧ<br>ਜਿਉ ऽ ਸੁ ਪ<br>0 | ਪਧ ਨੀਸਾਂ ਧ ਪ<br>ਨਾऽ ऽऽ ਰੈ ऽ<br>3 |
| ਪਧ ਪਮ ਪਮ ਗਮ<br>ਨਾऽ ऽऽ ऽऽ ऽऽ<br>× | ਗਰੇ ਗਰੇ ਸਾਰੇ ਸਾਨ਼ੀ<br>ਈऽ ऽऽ ऽऽ ऽऽ<br>2 | | |

## ਗਉੜੀ ਮਹਲਾ ੯ ॥

ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥
ਅਹਿਨਿਸਿ ਮਗਨੁ ਰਹੈ ਮਾਇਆ ਮੈ
ਕਹੁ ਕੈਸੇ ਗੁਨ ਗਾਵੈ ॥ ੧ ॥ ਰਹਾਉ ॥
ਪੂਤ ਮੀਤ ਮਾਇਆ ਮਮਤਾ ਸਿਉ
ਇਹ ਬਿਧਿ ਆਪੁ ਬੰਧਾਵੈ ॥
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹ ਜਗ
ਦੇਖਿ ਤਾਸਿ ਉਠਿ ਧਾਵੈ ॥ ੧ ॥
ਭੁਗਤਿ ਮੁਕਤਿ ਕਾ ਕਾਰਨੁ ਸੁਆਮੀ
ਮੂੜ ਤਾਹਿ ਬਿਸਰਾਵੈ ॥
ਜਨ ਨਾਨਕ ਕੋਟਨ ਮੈ ਕੋਊ
ਭਜਨੁ ਰਾਮ ਕੋ ਪਾਵੈ ॥ ੨ ॥ ੩ ॥

# ਰਾਗ ਗਉੜੀ (ਭੈਰਵ ਮੇਲ) ਤਾਲ ਕਹਿਰਵਾ

**ਸਥਾਈ :—**

| | | | |
|---|---|---|---|
| | | | ਨ਼ੀਸਾ ਰ਼ੇਸਾ ਨ਼ੀ ਧ਼ |
| | | | ਪ੍ਰਾऽ ऽऽ ਨੀ ऽ |
| | | | 0 |
| ਨ਼ੀ — — — | ਸਾ ਗ ਮ ਧ਼ | ਪ ਮ ਗ ਰ਼ੇ | ਗ — ਗ — |
| ਕਉ ऽ ऽ ऽ | ਹ ਰਿ ਜ ਸੁ | ਮ ਨਿ ਨ ਹੀ | ਆ ऽ ਵੈ ऽ |
| × | 0 | × | 0 |
| ਗ ਮ ਪ ਮ | ਗ ਰ਼ੇ ਨ਼ੀ ਰ਼ੇ | ਸਾ ਰ਼ੇ ਸਾ — | — — — — |
| ਹ ਰਿ ਜ ਸੁ | ਮ ਨਿ ਨ ਹੀ | ਆ ऽ ਵੈ ऽ | ऽ ऽ ऽ ऽ |
| × | 0 | × | 0 |
| ਧ਼ਨ਼ੀ ਸਾਰ਼ੇ ਨ਼ੀ ਸਾ | ਮ ਗ ਨ਼ੀ ਰ਼ੇ | ਸਾ — — ਮ | ਗਮ ਪਧ਼ ਪ — |
| ਅऽ ਹਿऽ ਨਿ ਸਿ | ਮ ਗ ਨ਼ ਰ | ਹੈ ऽ ऽ ਮਾ | ਇਆ ऽऽ ਮੈ ऽ |
| × | 0 | × | 0 |
| ਧ਼ ਪ ਧ਼ ਮ | ਪਧ਼ ਨ਼ੀਸਾਂ ਧ਼ ਪ | ਮ ਗ ਮ ਰ਼ੇ | ਗ — ਗ — |
| ਕ ਹੁ ਕੈ ऽ | ਸੇऽ ऽऽ ਗੁ ਨ | ਗਾ ऽ ऽ ऽ | ऽऽ ਵੈ ऽ |
| × | 0 | × | 0 |
| ਗ ਮ ਪ ਮ | ਗਰ਼ੇ ਨ਼ੀ ਰ਼ੇ | ਸਾ — ਸਾ — | |
| ਕ ਹੁ ਕੈ ऽ | ਸੇऽ ਗੁ ਨ | ਗਾ ऽ ਵੈ ऽ | |
| × | 0 | × | |

**ਅੰਤਰਾ :—**

| | | | |
|---|---|---|---|
| ਨ਼ੀ ਸਾ ਸਾ, ਗ | ਮ ਮ ਮ — | ਪ — ਧ਼ ਪ | ਧ਼ ਮ ਗ — |
| ਪੂ ऽ ਤ, ਮੀ | ऽ ਤ ਮਾ ऽ | ਇਆऽ ਮ ਮ | ਤਾ ऽ ਜਿਉ ऽ |
| × | 0 | × | 0 |
| ਗ ਗ ਮ ਪ | ਮ ਗ ਰ਼ੇ ਮ | ਗ — ਗ — | — — — — |
| ਇ ਹ ਬਿ ਧਿ | ਆ ऽ ਪੁ ਬੰ | ਧਾ ऽ ਵੈ ऽ | ऽ ऽ ऽ ऽ |
| × | 0 | × | 0 |
| ਪ ਧ਼ ਪ ਧ਼ | ਪਧ਼ ਨ਼ੀਸਾਂ ਨ਼ੀ — | ਸਾਂ ਰੇਂ ਸਾਂ ਰੇਂ | ਨੀ ਨੀ ਸਾਂ ਸਾਂ |
| ਮ੍ਰਿ ਗ ਤ੍ਰਿ ਸ | ਨਾऽ ऽऽ ਜਿਉ ऽ | ਝੂ ऽ ਠੋ ऽ | ਇ ਹ ਜ ਗ |
| × | 0 | × | 0 |
| ਨੀਸਾਂ ਰੇਂਸਾਂ ਨੀ, ਧ਼ਨੀ | ਸਾਂ ਨੀ ਧ਼, ਪਧ਼ ਮ | ਪਧ਼ ਨੀਸਾਂ ਧ਼ ਪ | ਮਪ ਗਮ ਰ਼ੇ ਗ — |
| ਦੇऽ ऽऽ ਖਿ ਤਾऽ | ऽऽ ਜਿ, ਉऽ ਠਿ | ਧਾऽ ऽऽ ऽ ऽ | ਵੈऽ ऽऽ ऽऽ ऽ |
| × | 0 | × | 0 |
| ਰ਼ੇਗ ਰ਼ੇਪ ਮ ਗ | — ਰ਼ੇ ਨ਼ੀ ਰ਼ੇ | ਸਾ — ਸਾ — | |
| ਦੇऽ ऽऽ ਖਿ ਤਾ | ऽ ਜਿ ਉ ਠਿ | ਧਾ ऽ ਵੈ ऽ | |
| × | 0 | 0 | |

## ਗਉੜੀ ਮਹਲਾ ੯ ॥

ਸਾਧੋ ਇਹੁ ਮਨੁ ਗਹਿਓ ਨ ਜਾਈ ॥
ਚੰਚਲ ਤ੍ਰਿਸਨਾ ਸੰਗਿ ਬਸਤ ਹੈ
ਯਾ ਤੇ ਥਿਰੁ ਨ ਰਹਾਈ ॥ ੧ ॥ ਰਹਾਉ ॥
ਕਠਨ ਕ੍ਰੋਧ ਘਟ ਹੀ ਕੇ ਭੀਤਰਿ
ਜਿਹ ਸੁਧਿ ਸਭ ਬਿਸਰਾਈ ॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ
ਤਾ ਸਿਉ ਕਛੁ ਨ ਬਸਾਈ ॥ ੧ ॥
ਜੋਗੀ ਜਤਨ ਕਰਤ ਸਭਿ ਹਾਰੇ
ਗੁਨੀ ਰਹੇ ਗੁਨ ਗਾਈ ॥
ਜਨ ਨਾਨਕ ਹਰਿ ਭਏ ਦਇਆਲਾ
ਤਉ ਸਭ ਬਿਧਿ ਬਨਿ ਆਈ ॥ ੨ ॥ ੪ ॥

## ਰਾਗ ਗਉੜੀ (ਭੈਰਵ ਮੇਲ) ਤਿੰਨਤਾਲ

| | | | |
|---|---|---|---|
| **ਸਥਾਈ** :— | ਸਾ – ਧ਼ –<br>ਸਾ ऽ ਧੋ ऽ<br>2 | ਮਪ ਧੁਪ ਮ ਗ<br>ਇਸ ਹੁਸ ਮ ਨੁ<br>0 | ਰੇ ਸਾ ਨ਼ੀ ਧ਼<br>ਗ ਹਿਓ ऽ ਨ<br>0 |
| ਨ਼ੀ – ਨ਼ੀ –<br>ਜਾ ऽ ਈ ऽ<br>× | – – – –<br>ऽ ऽ ऽ ऽ<br>2 | ਨ਼ੀਸਾ ਰੇਮਾ ਧ਼ ਨ਼ੀ<br>ਚੰਸ ऽऽ ਚ ਲ<br>0 | ਧ਼ ਰੇ ਨ਼ੀ –<br>ਤ੍ਰਿ ਸ ਨਾ ऽ<br>0 |
| ਸਾ – ਗ ਰੇ<br>ਸੰ ऽ ਗਿ ਥ<br>× | ਮ ਗ ਰੇ ਸਾ<br>ਸ ਤ ਹੈ ऽ<br>2 | ਮ ਪ ਮਪ ਧੁਪ<br>ਯਾ ऽ ਤੇਸ ऽऽ<br>0 | ਮ ਗ ਰੇ ਮ<br>ਖਿ ਰੁ ਨ ਰ<br>3 |
| ਗ ਰੇ ਸਾ ਨ਼ੀ<br>ਹਾ ऽ ਈ ऽ<br>× | | | |
| | **ਅੰਤਰਾ** :— | ਪ ਧ਼ ਪ ਧ਼<br>ਕ ਠ ਨ ਕੋ਼<br>0 | ਨੀ ਧ਼ ਨੀ ਨੀ<br>ऽ ਧੁ ਘ ਟ<br>3 |
| ਸਾਂ – ਸਾਂ –<br>ਹੀ ऽ ਕੋ ऽ<br>× | ਸਾਂ – ਸਾਂ ਸਾਂ<br>ਭੀ ऽ ਤ ਰਿ<br>2 | ਧ਼ ਨੀ ਧ਼ ਸਾਂ<br>ਜਿ ਹ ਸੁ ਧਿ<br>0 | ਨੀ ਰੇਂ ਸਾਂ ਗਂ<br>ਸ ਭ ਬਿ ਸ<br>0 |
| ਰੇਂ ਸਾਂ ਨੀਸਾਂ ਰੇਂ ਸਾਂ<br>ਰਾ ऽ ऽऽ ऽऽ<br>× | ਨੀ ਧ਼ ਸਾਂ ਨੀ<br>ਈ ऽ ऽ ऽ<br>2 | ਰੇਂ ਸਾਂ ਨੀਧ਼ ਨੀ<br>ਰ ਤ ਨੁਸ ਗਿਆ<br>0 | – ਨੀ ਧ਼ ਪ<br>ऽ ਨੁ ਸ ਭ<br>3 |
| ਮਪ ਧੁਪ ਮ ਗ<br>ਕੋਸ ऽऽ ਹਿ ਰਿ<br>× | ਰੇ ਮ ਗ –<br>ਲੀ ऽ ਨਾ ऽ<br>2 | ਗਮ ਪਧ਼ ਮ ਪ<br>ਤਾਸ ऽऽ ਨਿਉ ऽ<br>0 | ਮ ਗ ਰੇ ਮ<br>ਕ ਛੁ ਨ ਬ<br>3 |
| ਗ ਰੇ ਸਾ ਨ਼ੀ<br>ਸਾ ऽ ਈ ऽ<br>× | | | |

## ਗਉੜੀ ਮਹਲਾ ੯ ॥

ਸਾਧੋ ਗੋਬਿੰਦ ਕੇ ਗੁਨ ਗਾਵਉ ॥
ਮਾਨਸ ਜਨਮੁ ਅਮੋਲਕੁ ਪਾਇਓ
ਬਿਰਥਾ ਕਾਹਿ ਗਵਾਵਉ ॥ ੧ ਰਹਾਉ ॥
ਪਤਿਤ ਪੁਨੀਤ ਦੀਨ ਬੰਧ ਹਰਿ
ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸ ਮਿਟਿਓ ਜਿਹ ਸਿਮਰਤ
ਤੁਮ ਕਾਹੇ ਬਿਸਰਾਵਉ ॥ ੧ ॥
ਤਜਿ ਅਭਿਮਾਨ ਮੋਹ ਮਾਇਆ ਫੁਨਿ
ਭਜਨ ਰਾਮ ਚਿਤੁ ਲਾਵਉ
ਨਾਨਕ ਕਹਤ ਮੁਕਤਿ ਪੰਥ ਇਹੁ
ਗੁਰਮਖਿ ਹੋਇ ਤੁਮ ਪਾਵਉ ॥ ੨ ॥ ੪ ॥

## ਰਾਗ ਗਉੜੀ (ਭੈਰਵ ਮੇਲ) ਤਿੰਨਤਾਲ*

| | | | |
|---|---|---|---|
| **ਸਥਾਈ** : – | | ਸਾ ਧੁ ਪ ਮ | ਗਮ ਪਮ ਗ ਰੇ |
| | | ਸਾ ऽ ਧੋ ऽ | ਗੋऽ ऽऽ ਬਿੰ ਦ |
| | | 0 | 0 |
| ਸਾ – ਰੇ ਨ਼ੀ | ਸਾ – ਸਾ – | ਨ਼ੀ ਸਾ ਗ ਗ ਰੇ ਸਾ | ਗ ਮ ਮ ਮ |
| ਕੇ ऽ ਗੁ ਨ | ਗਾ ऽ ਵਉ ऽ | ਮਾऽ ऽऽ ਨ ਸ | ਜ ਨ ਮੁ ਅ |
| × | 2 | 0 | 3 |
| ਗਮ ਪਧੁ ਪ ਧੁ | ਮਪ ਧੁਪ ਮ ਰੇਗ | ਗ ਮ ਪ ਧੁ | ਪਧੁ ਨੀਸਾਂ ਨੀ ਸਾਂ |
| ਮੋऽ ऽऽ ਲ ਕੁ | ਪਾऽ ऽऽ ਇਓ ऽऽ | ਬਿ ਰ ਥਾ ऽ | ਕਾऽ ऽऽ ਹੇ ਗ |
| × | 2 | 0 | 3 |
| ਧੁਨੀ ਸਾਂਨੀ ਧੁ ਪ | ਮਪ ਧੁਪ ਮ ਰੇਗ | ਮ ਧੁ ਪ ਮ | ਗਮ ਪਮ ਗ ਰੇ |
| ਵਾऽ ऽऽ ऽ ऽ | ਵਉ ऽऽ ऽ ऽ | ਸਾ ऽ ਧੋ ऽ | ਗੋऽ ऽऽ ਬਿੰ ਦ |
| × | 2 | 0 | 3 |
| ਸਾ – ਰੇ ਨ਼ੀ | ਸਾ – ਸਾ – | | |
| ਕੇ ऽ ਗੁ ਨ | ਗਾ ऽ ਵਉ ऽ | | |
| × | 0 | | |
| | **ਅੰਤਰਾ** :— | ਗ ਮ ਪ ਧੁ | ਨੀ – – ਨੀ |
| | | ਪ ਤ ਤਿ ਪੁ | ਨੀ ऽ ऽ ਤ |
| | | 0 | 3 |
| ਨੀ ਸਾਂ ਨੀ ਸਾਂ | – ਨੀ ਸਾਂ ਸਾਂ | ਸਾਂ ਰੇਂ ਨੀ ਸਾਂਰੇਂ | ਗਾਂ ਰੇਂ ਸਾਂਨੀ ਸਾਂ |
| ਦੀ ऽ ਨ ਬੰ | ऽ ਧ ਹ ਰਿ | ਸ ਰ ਨਿ ਤਾऽ | ऽ ਹਿ ਤੁऽ ਮ |
| × | 2 | 0 | 3 |
| ਸਾਂਰੇਂ ਨੀਸਾਂ ਨੀ ਧੁ | ਨੀ – ਧੁ ਪ | ਪ ਧੁ ਮ – | ਪਧੁ ਨੀਸਾਂ ਨੀਧੁ ਪਧੁ |
| ਆऽ ऽऽ ऽ ऽ | ਵਉ ऽ ऽ ऽ | ਗ ਜ ਕੋ ऽ | ਤ੍ਰਾऽ ऽऽ ਸऽ ਮਿऽ |
| × | 2 | 0 | 3 |
| ਮ – ਗ ਰੇ | ਗ ਗ ਗ ਗ | ਗਨੀ ਧੁ ਪ ਧੁ | ਮਪ ਧੁਪ ਮ ਗ |
| ਟਿਓ ऽ ਜਿ ਹ | ਸਿ ਮ ਰ ਤ | ਤੁऽ ਮ ਕਾ ऽ | ਹੇऽ ऽऽ ਬਿ ਸ |
| × | 2 | 0 | 3 |
| ਮ – – – | ਗਰੇ ਗਰੇ ਸਾ ਨ਼ੀ | | |
| ਰਾ ऽ ऽ ऽ | ਵਉ ऽऽ ऽ ऽ | | |
| × | 3 | | |

*ਇਸ ਸ਼ਬਦ ਨੂੰ ਹੋਰ ਰੀਤਿ ਨਾਲ ਵੀ ਗਾਇਆ ਜਾਂਦਾ ਹੈ, ਵੇਖੋ ਅੰਤਿਕਾ ।

## ਗਉੜੀ ਮਹਲਾ ੯ ॥

ਕੋਊ ਮਾਈ ਭੂਲਿਓ ਮਨੁ ਸਮਝਾਵੈ ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ
ਨਿਮਖ ਨ ਹਰਿ ਗੁਨ ਗਾਵੈ ॥ ੧ ॥ ਰਹਾਉ ॥
ਦੁਰਲਭ ਦੇਹ ਪਾਇ ਮਾਨਸ ਕੀ
ਬਿਰਥਾ ਜਨਮੁ ਸਿਰਾਵੈ ॥
ਮਾਇਆ ਮੋਹ ਮਹਾ ਸੰਕਟ ਬਨ
ਤਾ ਸਿਉ ਰੁਚ ਉਪਜਾਵੈ ॥ ੧ ॥
ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ
ਤਾ ਸਿਉ ਨੇਹੁ ਨ ਲਾਵੈ ॥
ਨਾਨਕ ਮੁਕਤਿ ਤਾਹਿ ਤੁਮ ਮਾਨਹੁ
ਜਿਹ ਘਟਿ ਰਾਮੁ ਸਮਾਵੈ ॥ ੨ ॥ ੬ ॥

# ਰਾਗ ਗਉੜੀ (ਪੂਰਵੀ ਮੇਲ) ਤਿੰਨਤਾਲ

| | | | |
|---|---|---|---|
| **ਸਥਾਈ :** | । ।<br>ਮ ਮ<br>ਕੋ ਕੋ | ਗ –, ਰੇ ਸਾ<br>ਉ ऽ, ਮਾਈ<br>0 | ਸਾਰੇ ਨੀਸਾ ਨੀ ਧ<br>ਭੂऽ ऽऽ ਲਿਓ ऽ<br>3 |
| ਨੀ ਨੀ ਧ ਸਾ<br>ਮ ਨ ਸ ਮ<br>× | ਨੀ ਰੇ ਸਾ, –<br>ਝਾ ऽ ਵੈ. ऽ<br>2 | ।<br>ਧ – ਮ ਧ<br>ਥੇ ऽ ਦ ਪੁ<br>0 | ਨੀ – ਨੀ ਸਾ<br>ਰਾ ऽ ਨ ਸਾ<br>3 |
| –ਸਾ ਸਾ ਸਾ<br>ऽ ਧ ਮ ਗ<br>× | ਰੇ ਰੇ ਸਾ ਸਾ<br>ਸੁ ਨਿ ਕ ਰਿ<br>2 | ਪ ਪ ਪ ਪ<br>ਨਿ ਮ ਖ ਨ<br>0 | । ।<br>ਮ ਮ ਪ ਧ<br>ਹ ਰਿ ਗੁ ਨ<br>0 |
| । ।<br>ਮ ਗ ਰੇ ਮ<br>ਗਾ ऽ ऽ ऽ<br>× | ਗ ਰੇ ਸਾ<br>ਵੈ ऽ ऽ<br>2 | | |
| | **ਅੰਤਰਾ :—** | । ।<br>ਮ ਮ ਗ ਗ<br>ਦੁ ਰ ਲ ਭ<br>0 | । ।<br>ਮ – ਧ ਮਧ<br>ਦੇ ऽ ਹ ਪਾऽ<br>3 |
| ਨੀਸਾਂ ਨੀ ਸਾਂ –<br>ऽऽ ਇ ਮਾ ऽ<br>× | ਨੀ ਰੇਂ ਸਾਂ –<br>ਨ ਸ ਕੀ ऽ<br>2 | ਨੀ ਨੀ ਨੀ –<br>ਬਿ ਰ ਥਾ ऽ<br>0 | ਰੇਂ ਗਂ ਰੇਂ ਸਾਂ<br>ਜ ਨ ਮੁ ਸਿ<br>3 |
| ਰੇਂ ਸਾਂ ਨੀ ਸਾਂ<br>ਰਾ ऽ ऽ ऽ<br>× | ਨੀ ਧ ਪ –<br>ਵੈ ऽ ऽ ऽ<br>2 | ।<br>– ਮ ਪ –<br>ऽ ਮਾ ਇਆ ऽ<br>0 | ।<br>ਮ – ਪ ਧ<br>ਮੋਂ ऽ ਹ ਮ<br>3 |
| । ।<br>ਮ ਗ ਰੇ ਮ<br>ਹਾ ऽ ਸੰ ऽ<br>× | ਗ ਰੇ ਸਾ ਸਾ<br>ਕ ਟ ਬ ਨ<br>2 | ਨੀ – ਧ ਪ<br>ਤਾ ऽ ਸਿਉ<br>0 | । ।<br>ਮ ਮ ਪ ਧ<br>ਰੁ ਚ ਉ ਪ<br>3 |
| । ।<br>ਮ ਗ ਰੇ ਮ<br>ਜਾ ऽ ऽ ऽ<br>× | ਗ ਰੇ ਸਾ<br>ਵੈਂ ऽ<br>2 | | |

## ਗਉੜੀ ਮਹਲਾ ੯ ॥

ਸਾਧੋ ਰਾਮ ਸਰਨਿ ਬਿਸਰਾਮਾ ॥
ਬੇਦ ਪੁਰਾਨ ਪੜੇ ਕੋ ਇਹ ਗੁਨੁ
ਸਿਮਰੇ ਹਰਿ ਕੋ ਨਾਮਾ ॥ ੧ ॥ ਰਹਾਉ ॥
ਲੋਭ ਮੋਹ ਮਾਇਆ ਮਮਤਾ ਫੁਨਿ
ਅਉ ਬਿਖਅਨ ਕੀ ਸੇਵਾ ॥
ਹਰਖ ਸੋਗ ਪਰਸੈ ਜਿਹ ਨਾਹਨਿ
ਸੋ ਮੂਰਤਿ ਹੈ ਦੇਵਾ ॥ ੧ ॥
ਸੁਰਗ ਨਰਕ ਅੰਮ੍ਰਿਤੁ ਬਿਖੁ ਏ ਸਭ
ਤਿਉ ਕੰਚਨ ਅਰੁ ਪੈਸਾ ॥
ਉਸਤਤਿ ਨਿੰਦਾ ਏ ਸਮ ਜਾ ਕੈ
ਲੋਭੁ ਮੋਹੁ ਫੁਨਿ ਤੈਸਾ ॥ ੨ ॥
ਦੁਖੁ ਸੁਖੁ ਏ ਬਾਧ ਜਿਹ ਨਾਹਨਿ
ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹ ਤੁਮ ਮਾਨਉ
ਇਹ ਬਿਧਿ ਕੋ ਜੋ ਪ੍ਰਾਨੀ ॥ ੩ ॥ ੭ ॥

# ਰਾਗ ਗਉੜੀ (ਪੂਰਵੀ ਮੇਲ) ਤਿੰਨਤਾਲ

**ਸਥਾਈ :—**

| | | | |
|---|---|---|---|
| | ਸਾਰੇ ਨ਼ੀਸਾ ਧ਼ ਨ਼ੀ | ਨ਼ੀਰੇ ਗ ਰੇ ਮ | ਗ ਰੇ ਸਾ ਰੇ |
| | ਸਾऽ ऽऽ ਧੋ ऽ | ਰਾऽ ऽ ਮ ਸ | ਰ ਨਿ ਬਿ ਸ |
| | 2 | 0 | 3 |
| ਨ਼ੀ – ਸਾ – | – – – – | ਨ਼ੀਰੇ ਗ ਰੇ ਪ | ਮ ਧ ਪ ਪ |
| ਰਾ ऽ ਮਾ ऽ | ऽ ऽ ऽ ऽ | ਬੇऽ ऽ ਦ, ਪੁ | ਰਾ ऽ ਨ ਪ |
| × | 2 | 0 | 3 |
| ਮ ਗ ਰੇ ਮ | ਗ ਰੇ ਸਾ ਨ਼ੀ | ਰੇ ਗ ਰੇ ਮ | ਗ ਰੇ ਸਾ ਰੇ |
| ੜੇ ऽ ਕੋ ऽ | ਇਹ ਗੁ ਨ | ਸਿ ਮ ਰੈ ऽ | ਹ ਰਿ ਕੋ ऽ |
| × | 2 | 0 | |
| ਨ਼ੀ – ਸਾ – | **ਅੰਤਰਾ** :– | ਮ – ਧ ਨੀ | – ਨੀ ਨੀ – |
| ਨਾ ऽ ਮਾ ऽ | | ਲੋ – ਭ ਮੋ | ऽ ਹ ਮਾ ऽ |
| × | | | |
| ਸਾਂ – ਸਾਂ ਸਾਂ | ਨੀ ਰੇਂ ਸਾਂ ਸਾਂ | ਨੀ – ਰੇਂ ਗਂ | ਰੇਂ ਰੇਂ ਸਾਂ – |
| ਇਆ ऽ ਮ ਮ | ਤਾ ऽ ਫੂ ਨਿ | ਅਉ ऽ ਬਿ ਖਿ | ਅ ਨ ਕੀ ऽ |
| × | 2 | 0 | 3 |
| ਰੇਂ ਰੇਂ ਨੀ ਸਾਂ | ਨੀ ਧ ਪ – | ਪ ਪ ਪ ਮ | – ਮ ਪ ਧ |
| ਸੇ ऽ ऽ ऽ | ਵਾ ऽ ऽ ऽ | ਹ ਰ ਖ ਸੋ | ऽ ਗ ਪ ਰ |
| × | 2 | 0 | 3 |
| ਮ ਗ ਰੇ ਮ | ਗ ਰੇ ਸਾ ਨ਼ੀ | ਨ਼ੀਰੇ ਗ ਰੇ ਮ | ਗ ਰੇ ਸਾ ਰੇ |
| ਸੈ ऽ ਜਿ ਹ | ਨਾ ऽ ਹ ਨਿ | ਸੋऽ ऽ ਮੂ ऽ | ਰ ਤਿ ਹੈ ऽ |
| × | 2 | 0 | 3 |
| ਨ਼ੀ – ਸਾ – | | | |
| ਦੇ ऽ ਵਾ ऽ | | | |
| × | | | |

## ਗਉੜੀ ਮਹਲਾ ੯ ॥

ਮਨ ਰੇ ਕਹਾ ਭਇਓ ਤੈ ਬਉਰਾ ॥
ਅਹਿਨਿਸਿ ਅਉਧ ਘਟੈ ਨਹੀ ਜਾਨੈ
ਭਇਓ ਲੋਭ ਸੰਗਿ ਹਉਰਾ ॥ ੧ ॥ ਰਹਾਉ ॥
ਜੋ ਤਨੁ ਤੈ ਅਪਨੋ ਕਰਿ ਮਾਨਿਓ
ਅਰੁ ਸੁੰਦਰ ਗ੍ਰਿਹ ਨਾਰੀ ॥
ਇਨ ਮੈ ਕਛੁ ਤੇਰੋ ਰੇ ਨਾਹਨਿ
ਦੇਖੋ ਸੋਚਿ ਬਿਚਾਰੀ ॥ ੨ ॥
ਰਤਨ ਜਨਮੁ ਅਪਨੋ ਤੈ ਹਾਰਿਓ
ਗੋਬਿੰਦ ਗਤਿ ਨਹੀ ਜਾਨੀ ॥
ਨਿਮਖ ਨ ਲੀਨ ਭਇਓ ਚਰਨਨ ਸਿਉ
ਬਿਰਥਾ ਅਉਧ ਸਿਰਾਨੀ ॥ ੨ ॥
ਕਹੁ ਨਾਨਕ ਸੋਈ ਨਰੁ ਸੁਖੀਆ
ਰਾਮ ਨਾਮ ਗੁਨ ਗਾਵੈ ॥
ਅਉਰ ਸਗਲ ਜਗੁ ਮਾਇਆ ਮੋਹਿਆ
ਨਿਰਭੈ ਪਦ ਨਹੀ ਪਾਵੈ ॥ ੩ ॥ ੮ ॥

# ਰਾਗ ਗਉੜੀ (ਭੈਰਵ ਮੇਲ) ਤਿੰਨਤਾਲ

**ਸਥਾਈ :** —

| | | | |
|---|---|---|---|
| | ਧ਼ ਨ਼ੀ ਰੇ਼ ਗ | ਰੇ਼ ਮ ਗ ਰੇ਼ | ਸਾਰੇ਼ ਨ਼ੀਸਾ ਨ਼ੀ ਧ਼ |
| | ਮ ਨ ਰੇ ऽ | ਕ ਹਾ ऽ ਭਇ | ਓऽ ऽऽ ਤੈ ऽ |
| | 2 | 0 | 3 |
| ਨ਼ੀ – ਨ਼ੀ – | – – – – | ਧ਼ ਨ਼ੀ ਰੇ਼ ਸਾ | (ਮ) – ਰੇ਼ ਗ |
| ਬਉ ऽ ਰਾ ऽ | ऽ ऽ ऽ ऽ | ਅ ਹਿ ਨਿ ਸਿ | ਅਉ ऽ ਧ ਘ |
| × | 2 | 0 | 3 |
| ਰੇ਼ ਸਾ ਮ ਗ | ਗਮ ਪਧ਼ ਪ – | ਗ ਮ ਗ ਰੇ਼ | – ਗ ਰੇ਼ ਸਾ |
| ਟੈ ऽ ਨ ਹੀ | ਜਾऽ ऽऽ ਨੈ ऽ | ਭਇਓ ऽ ਲੋ | ऽ ਭ ਸੰ ਗਿ |
| × | 2 | 0 | 3 |
| ਨ਼ੀਸਾ ਰੇ਼ਸਾ ਨ਼ੀ – | | | |
| ਹਉ ऽऽ ਰਾ ऽ | | | |
| × | | | |

**ਅੰਤਰਾ :—**

| | | | |
|---|---|---|---|
| | | ਮ – ਮ ਗ | ਮ – ਮ ਪ |
| | | ਜੋ ऽ ਤ ਨੁ | ਤੈ ऽ ਅ ਪ |
| | | 0 | 3 |
| ਗਮ ਪਧ਼ ਪ ਧ਼ | ਮਪ ਧ਼ਪ ਮ ਗ | ਗ ਮ ਨੀ ਧ਼ | ਪ ਮ ਗ ਰੇ਼ |
| ਨੋऽ ऽऽ ਕ ਰਿ | ਮਾऽ ऽऽ ਨਿਓ ऽ | ਅ ਰੁ ਸੁ ऽ | ਦ ਰ ਗ੍ਰਿ ਹ |
| × | 2 | 0 | 3 |
| ਗ – ਗ – | – – – – | ਗ ਮ ਗ ਮ | ਪ ਧ਼ ਮ – |
| ਨਾ ऽ ਰੀ ऽ | ऽ ऽ ऽ ऽ | ਇ ਨ ਮੈ ऽ | ਕ ਛੁ ਤੇ ऽ |
| × | 2 | 0 | 3 |
| ਪਧ਼ ਨੀਸਾਂ ਨੀ ਧ਼ | ਨੀ – ਨੀ ਨੀ | ਨੀ ਧ਼ ਪਧ਼ ਮ | ਗਮ ਪਮ ਗ ਰੇ਼ |
| ਰੋऽ ऽऽ ਰੇ ऽ | ਨਾ ऽ ਹਿ ਨ | ਦੇ ऽ ਖੋऽ ऽ | ਸੋऽ ऽऽ ਚਿ ਬਿ |
| × | 2 | 0 | 3 |
| ਗ ਰੇ਼ ਸਾ ਨ਼ੀ | | | |
| ਚਾ ऽ ਰੀ ऽ | | | |
| × | | | |

## ਗਉੜੀ ਮਹਲਾ ੯ ॥

ਨਰ ਅਚੇਤ ਪਾਪ ਤੇ ਡਰੁ ਰੇ ॥
ਦੀਨ ਦਇਆਲ ਸਗਲ ਭੈ ਭੰਜਨ
ਸਰਨਿ ਤਾਹਿ ਤੁਮ ਪਰੁ ਰੇ ॥ ੧ ॥ ਰਹਾਉ ॥
ਬੇਦ ਪੁਰਾਨ ਜਾਸ ਗੁਨ ਗਾਵਤ
ਤਾ ਕੋ ਨਾਮੁ ਹੀਐ ਮੋ ਧਰੁ ਰੇ ॥
ਪਾਵਨ ਨਾਮੁ ਜਗਤਿ ਮੈ ਹਰਿ ਕੋ
ਸਿਮਰਿ ਸਿਮਰਿ ਕਸਮਲ ਸਭੁ ਹਰੁ ਰੇ ॥ ੧ ॥
ਮਾਨਸ ਦੇਹ ਬਹੁਰਿ ਨਹ ਪਾਵੈ
ਕਛੂ ਉਪਾਉ ਮੁਕਤਿ ਕਾ ਕਰੁ ਰੇ ॥
ਨਾਨਕ ਕਹਤ ਗਾਇ ਕਰੁ ਨਾਮੈ
ਭਵ ਸਾਗਰ ਕੈ ਪਾਰਿ ਉਤਰੁ ਰੇ ॥ ੨ ॥ ੯ ॥

# ਰਾਗ ਗਉੜੀ (ਪੂਰਵੀ ਮੇਲ ਸ਼੍ਰੀ ਅੰਗ) ਤਿੰਨਤਾਲ

**ਸਥਾਈ :**

| | | | |
|---|---|---|---|
| | | | – ਰੇ ਨੀ ਸਾ |
| | | | ऽ ਨ ਰ ਅ |
| | | | 3 |
| ਪ – ਪ ਮਪ | ਧ ਪ ਮ ਰੇ | ਰੇ ਰੇ ਸਾ – | – ਨੀ ਰੇ ਨੀ |
| ਚੇ ऽ ਤ ਪਾऽ | ऽ ਪ ਤੇ ऽ | ਡ ਰੁ ਰੇ ऽ | ऽ ਦੀ ਨ ਦਇ |
| × | 2 | 0 | 3 |
| ਨੀ ਧ ਪ ਪ | ਮ ਪ ਨੀ ਸਾ | ਰੇ ਰੇ ਸਾ ਸਾ | ਮ ਪ ਪ ਮਪ |
| ਆ ऽ ਲ ਸ | ਗ ਲ ਭੈ ऽ | ਭੈਂ ऽ ਜ ਨ | ਸ ਰ ਨਿਤਾ ऽ |
| × | 2 | 0 | 3 |
| ਨੀ ਧ ਪ ਪ | ਮਪ ਧਪ ਮਪ ਮਰੇ | ਮਰੇ ਮਰੇ ਸਾਰੇ ਨੀਸਾ | – |
| ऽ ਹਿ ਤੁ ਮ | ਪऽ ਰੁऽ ਰੇऽ ऽऽ | ऽऽ ऽऽ ऽऽ ऽऽ | ऽ |
| × | 2 | 0 | 3 |

**ਅੰਤਰਾ :—**

| | | | |
|---|---|---|---|
| | | | ਪ – ਧ ਪ |
| | | | ਬੇ ऽ ਦ ਪੁ |
| | | | 3 |
| ਮ ਪ ਨੀ ਨੀ | ਸਾਂ ਸਾਂ ਸਾਂ ਸਾਂ | ਨੀ ਰੇਂ ਸਾਂ ਸਾਂ | ਮ ਪ ਨੀ ਸਾਂ |
| ਰਾ ऽ ਨ ਜਾ | ऽ ਸ ਗੁ ਨ | ਗਾ ऽ ਵ ਤ | ਤਾ ऽ ਕੋ ऽ |
| × | 2 | 0 | 3 |
| ਰੇਂ ਰੇਂ ਸਾਂ ਸਾਂ | ਨੀ ਸਾਂਰੇਂ ਸਾਂ | ਰੇਂ ਨੀ ਧ ਪ | |
| ਨਾ ऽ ਮ ਹੀ | ਐऽ ਸੋ ऽ | ਧ ਰੁ ਰੇ ऽ | |
| × | 2 | 0 | |
| | | | ਪਾ – ਮ ਪ |
| | | | ਪਾ ऽ ਵ ਨ |
| | | | 3 |
| ਨੀ ਧ ਪ ਪ | ਮ ਪ ਧ ਮ | ਰੇ ਰੇ ਸਾ – | ਸਾ ਮ ਰੇ ਮ |
| ਨਾ ऽ ਮੁ, ਜ | ਗ ਤਿ ਮੈ ऽ | ਹ ਰਿ ਕੋ ऽ | ਸਿ ਮ ਰਿ ਸਿ |
| × | 2 | 0 | 3 |

| | | | |
|---|---|---|---|
| ਪ ਧੁ, ਮੁ ਪ | ਨੀ ਸਾਂ ਰੇ ਸਾਂ | ਨੀਰੇ ਨੀਧੁ ਪਮ ਰੇਮ | ਰੇਸਾ |
| ਮ ਰਿ, ਕ ਸ | ਮ ਲ ਸ ਭੁ | ਹS ਰੁS ਰੇS SS | SS |
| × | 2 | 0 | 3 |

# ਰਾਗ ਆਸਾ

## ਸੰਖੇਪ ਪਰਿਚਯ

ਗੁਰਮਤਿ ਸੰਗੀਤ ਪੱਧਤੀ ਵਿਚ ਆਸਾ ਸਭ ਤੋਂ ਮਹੱਤਵਪੂਰਣ ਰਾਗ ਹੈ। ਆਸਾ ਰਾਗ ਦੀਆਂ ਮਧੁਰ ਸੁਰ ਲਹਿਰਾਂ ਪੰਜਾਬ ਦੀ ਪਵਿੱਤਰ ਧਰਤੀ ਦੇ ਕਣ ਕਣ ਵਿਚ ਸੁਣਾਈ ਦਿੰਦੀਆਂ ਹਨ। ਆਸਾ ਰਾਗ ਪੰਜਾਬੀ ਜੀਵਨ ਦਾ ਅਨਿੱਖੜ ਅੰਗ ਬਣ ਚੁੱਕਾ ਹੈ। ਹਰ ਚੜ੍ਹਦੇ ਦੇ ਸੂਰਜ ਦੀਆਂ ਸੋਨ-ਸੁਨਹਿਰੀ ਕਿਰਨਾਂ ਇਸੇ ਰਾਗ ਦੀ ਮਧੁਰ ਧੁਨੀ ਨਾਲ ਜਾਗਦੀਆਂ ਹਨ। ਹਰ ਸੰਝ ਦੀ ਲਾਲੀ ਦੇ ਕਿਸੇ ਦਿਸਹੱਦੇ ਦੀ ਗੋਦ ਵਿਚ ਲੁਕਣ ਵੇਲੇ ਇਸੇ ਰਾਗ ਦੁਆਰਾ "ਬਲਿਹਾਰੀ ਕੁਦਰਤਿ ਵਸਿਆ" ਦੀ ਕੀਰਤੀ ਗਾਈ ਜਾਂਦੀ ਹੈ। ਗੁਰਮਤਿ ਸੰਗੀਤ ਪੱਧਤੀ ਦੇ ਪਹਿਲੇ ਵਾਦਨ ਅਚਾਰੀਆ, ਭਾਈ ਮਰਦਾਨੇ ਦੇ ਰਬਾਬ ਦੀ ਮਿੱਠੀ ਝਨਕਾਰ ਨਾਲ ਉਸ ਅਕਾਲ ਰੂਪ ਬਾਬੇ ਨੇ (ਗੁਰੂ ਨਾਨਕ) ਸਭ ਤੋਂ ਪਹਿਲਾ "ਸੋ ਦਰੁ" (ਉਸ ਦਰ) ਦੀ ਸਿਫ਼ਤ ਸਾਲਾਹ ਇਸੇ ਰਾਗ ਦੁਆਰਾ ਕੀਤੀ। ਅਰਥਾਤ ਜਿਸ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਨੇ ਪਉਣ, ਪਾਣੀ, ਬੈਸੰਤਰ, ਸਿਧ, ਰਾਗ, ਪਰੀਆਂ, ਮਨ ਮੋਹਣੀਆਂ ਆਦਿ ਨੂੰ ਅਨੇਕ ਵਾਵਣ ਹਾਰਿਆਂ (ਵਾਦਕਾਂ, ਸਾਜ਼ਿੰਦਿਆਂ) ਦੀ ਸੰਗਤਿ ਨਾਲ "ਉਸ" ਦੇ ਗੁਣ ਗਾਉਂਦਿਆਂ ਸੁਣਿਆ ਉਹ ਗੀਤ (ਸ਼ਬਦ) ਇਸੇ ਰਾਗ ਵਿਚ ਗਾਂਵਿਆਂ।

ਪ੍ਰਾਚੀਨ ਜਾਂ ਮੱਧ ਕਾਲੀਨ ਕਿਸੇ ਸੰਗੀਤ ਗ੍ਰੰਥਕਾਰ ਨੇ ਆਸਾ ਦਾ ਉਲੇਖ ਨਹੀਂ ਕੀਤਾ। ਕਈ ਲੇਖਕਾਂ ਨੇ ਇਸ ਨੂੰ ਆਧੁਨਿਕ ਰਾਗ ਮੰਨਿਆ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਸ ਰਾਗ ਦੀ ਸਿਰਜਣਾ ਗੁਰੂ ਨਾਨਕ ਦੇਵ ਜੀ ਨੇ ਕੀਤੀ। ਕੁਝ ਹੋਰ ਲੇਖਕਾਂ ਦਾ ਮਤ ਹੈ ਕਿ ਆਸਾ ਆਰੰਭ ਵਿਚ ਪੰਜਾਬ ਦੀ ਇਕ ਲੋਕ ਧੁਨ ਸੀ।

ਆਸਾ ਦਾ ਆਰੰਭ ਕਦੋਂ ਤੇ ਕਿਸ ਵਿਅਕਤੀ ਦੁਆਰਾ ਹੋਇਆ, ਇਸ ਬਾਰੇ ਮਿਲਦੇ ਹਵਾਲਿਆਂ ਦੇ ਆਧਾਰ ਤੇ ਅਜੇ ਭਰੋਸੇ ਨਾਲ ਕਹਿਣਾ ਕਠਿਨ ਹੈ, ਪਰੰਤੂ ਇਹ ਗੱਲ ਦ੍ਰਿੜ੍ਹਤਾ ਨਾਲ ਆਖੀ ਜਾ ਸਕਦੀ ਹੈ ਕਿ ਇਸ ਰਾਗ ਨੂੰ ਸ਼ਾਸਤਰੀ ਰੂਪ ਪ੍ਰਦਾਨ ਕਰਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਬਾ ਫ਼ਰੀਦ ਜੀ ਦਾ ਸਭ ਤੋਂ ਵੱਧ ਯੋਗ ਦਾਨ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਤਲਵੰਡੀ ਘਰਾਣੇ ਦੇ ਸਰਬੋਤਮ ਵਾਦਕ ਭਾਈ ਮਰਦਾਨੇ ਦੇ ਰਬਾਬ ਦੀ ਸੰਗਤਿ ਨਾਲ, ਭਿੰਨ ਭਿੰਨ ਤੋਲ ਤੁਕਾਂਤ ਦੇ 172 ਸ਼ਬਦ-ਸ਼ਲੋਕ ਇਸ ਰਾਗ ਵਿਚ ਗਾਏ। ਇਸ ਰਾਗ ਦੀਆਂ ਮਧੁਰ ਸੁਰ ਸੰਗਤੀਆਂ ਵਿਚ ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਤੇਗ਼ ਬਹਾਦੁਰ ਜੀ ਨੇ 228 ਸ਼ਬਦ-ਸ਼ਲੋਕਾਂ ਦੀ ਰਚਨਾ ਕਰਕੇ ਵਿਸ਼ਵ ਨੂੰ ਅਨੂਪਮ ਸਾਹਿਤ ਭੇਟਾ ਕੀਤਾ। ਇਨ੍ਹਾਂ ਤੋਂ ਇਲਾਵਾ ਗੁਰੂ ਅਰਜਨ ਦੇਵ ਜੀ ਨੇ, ਕਬੀਰ ਜੀ, ਨਾਮ ਦੇਵ ਜੀ, ਰਵਿਦਾਸ ਜੀ, ਧੰਨਾ ਜੀ, ਅਤੇ ਫ਼ਰੀਦ ਜੀ ਦੇ ਇਸ ਰਾਗ ਵਿਚ ਗਾਏ ਕੁਲ 53 ਸ਼ਬਦਾਂ ਦਾ ਸੰਗ੍ਰਹਿ ਕਰਕੇ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਦਿੱਤਾ। ਕਿਸੇ ਗ੍ਰੰਥ ਵਿਚ ਸੰਗੀਤ ਦਾ ਇਤਨਾ ਵਿਸ਼ਾਲ ਭੰਡਾਰ ਸੁਰੱਖਿਅਤ ਹੋਵੇ ਅਜਿਹੀ ਮਿਸਾਲ ਵਿਸ਼ਵ ਦੇ ਇਤਿਹਾਸ ਵਿਚ ਕਿਧਰੇ ਨਹੀਂ ਮਿਲਦੀ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਦਾ ਕਥਨ ਹੈ ਕਿ "ਸਤਿਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਮਹਾਰਾਜ ਦੇ ਸਨਮੁਖ ਅੰਮ੍ਰਿਤ ਵੇਲੇ ਦੇ ਦੀਵਾਨ ਵਿਚ "ਆਸਾ ਦੀ ਵਾਰ" ਗਾਉਣ ਦੀ ਰੀਤਿ ਚਲਾਈ। ਗੁਰੂ ਅਰਜਨ ਸਾਹਿਬ ਨੇ ਚੌਥੇ ਸਤਿਗੁਰੂ ਦੇ 24 ਛੱਕਿਆਂ ਨੂੰ ਕੀਰਤਨ ਵਿਚ ਸ਼ਾਮਲ ਕੀਤਾ। ਹੁਣ ਗੁਰਦੁਆਰਿਆਂ ਵਿਚ ਆਸਾ ਦੀ ਵਾਰ ਦਾ ਨਿੱਤ ਕੀਰਤਨ ਹੁੰਦਾ ਹੈ। "ਗਾਂਇ ਰਬਾਬੀ ਆਸਾਵਾਰ।" (ਗੁਰ ਪ੍ਰਤਾਪ ਸੂਰਜ)। ਗੁਰਮਤ ਅਨੁਸਾਰ ਸੋਦਰ ਦੀ ਚੌਕੀ ਵੇਲੇ ਸੰਝ ਸਮੇਂ ਵੀ ਆਸਾ ਗਾਉਣ ਦਾ ਵਿਧਾਨ ਹੈ। "ਇਸ ਵਿਚਾਰ ਧਾਰਾ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਕੋਈ ਆਧੁਨਿਕ ਰਾਗ ਨਹੀਂ ਸਗੋਂ ਸਿੱਖ ਸੰਗੀਤ ਸੰਪਰਦਾ ਵਿਚ ਕਾਫ਼ੀ ਲੰਬੇ ਸਮੇਂ ਤੋਂ ਪ੍ਰਚਾਰ ਆਰੂੜ ਹੈ।

ਆਸਾ ਰਾਗ ਦੇ ਨਾਦਾਤਮਕ ਸਰੂਪ ਨੂੰ ਵਿਦਵਾਨਾਂ ਨੇ ਬਿਲਾਵਲ ਮੇਲ (ਥਾਟ) ਦੇ ਅੰਤਰਗਤ ਰੱਖਿਆ ਹੈ। ਇਸ ਰਾਗ ਵਿਚ ਸਭ ਸੁਰ ਸ਼ੁੱਧ ਲਗਦੇ ਹਨ। ਕਈ ਗਾਇਕ ਇਸ ਵਿਚ ਕੋਮਲ ਗੰਧਾਰ ਦਾ ਤਾਰ ਸਪਤਕ ਵਿਚ ਅਤੇ ਕੋਮਲ ਨਿਸ਼ਾਦ ਦਾ ਮੱਧ ਸਪਤਕ ਵਿਚ ਪ੍ਰਯੋਗ ਕਰਦੇ ਸੁਣੇ ਜਾਂਦੇ ਹਨ। ਇਸ ਦਾ ਵਾਦੀ ਸੁਰ ਮੱਧਿਅਮ ਅਤੇ ਸੰਵਾਦੀ ਸ਼ੜਜ ਹੈ। ਆਸਾ ਰਾਗ ਦੇ ਆਰੋਹ ਵਿਚ ਗੰਧਾਰ ਅਤੇ ਨਿਸ਼ਾਦ ਦੋਵੇਂ ਸੁਰ ਵਰਜਿਤ, ਅਵਰੋਹ ਵਿਚ ਸੱਤੇ ਸੁਰ ਵਰਤੇ ਜਾਂਦੇ ਹਨ ਇਸ ਲਈ ਇਸ ਦੀ ਜਾਤੀ ਔਡਵ-ਸੰਪੂਰਣ ਹੈ। ਇਸ ਰਾਗ ਦੇ ਗਾਉਣ ਦਾ ਸਮਾਂ "ਅੰਮ੍ਰਿਤ ਵੇਲਾ" (ਰਾਤ ਦਾ ਅੰਤਮ ਪਹਿਰ) ਹੈ। ਸੰਗੀਤਕਾਰਾਂ ਨੇ ਆਸਾ ਨੂੰ ਉਤ੍ਰਾਂਗ ਵਾਦੀ ਰਾਗਾਂ ਦੇ ਵਰਗ ਵਿਚ ਰੱਖਿਆ ਹੈ। ਆਸਾ ਦਾ ਅਤਿਅੰਤ ਨਿਕਟ-ਵਰਤੀ ਰਾਗ ਮਾਂਡ ਹੈ। ਮਾਂਡ ਵਿਚ "ਗਮਪਧਨੀਸਾਂ" ਅਤੇ ਕੋਮਲ ਨਿਸ਼ਾਦ ਦੀ ਵਰਤੋਂ ਹੋਣ ਕਰਕੇ ਆਸਾ ਨਾਲੋਂ ਵੱਖ ਹੋ ਜਾਂਦਾ ਹੈ। ਆਸਾ ਵਿਚ ਸ਼ੜਜ ਮੱਧਿਅਮ ਅਤੇ ਪੰਚਮ ਸੁਰ ਪ੍ਰਬਲ ਹਨ।

ਬ੍ਰਹਮ-ਨਾਦ ਨਾਲ ਸੁਰ ਹੋਈਆਂ ਆਤਮਾਵਾਂ ਦੇ ਕੰਠ ਦੀ ਮਧੁਰ ਛੋਹ ਪ੍ਰਾਪਤ ਹੋਣ ਦੇ ਕਾਰਣ ਆਸਾ ਰਾਗ ਨੂੰ, ਰਾਗ ਰਾਗਣੀ ਪੱਧਤੀ ਮੰਨਣ ਵਾਲੇ ਮਤ-ਮਤਾਂਤਰਾਂ ਨੇ ਬਹੁਤੇ ਰਾਗਾਂ ਦੇ ਪੱਲੇ ਨਹੀਂ ਲਾਇਆ ਕੇਵਲ ਮੇਘ ਰਾਗ ਦੀ ਰਾਗਣੀ ਹੀ ਮੰਨਿਆ ਹੈ। ਉਦਾਹਰਣ ਵਜੋਂ "ਪੁਨਿ ਗਾਵਹਿ ਆਸਾ ਗੁਨ ਗੁਨੀ।" ਪਰੰਤੂ ਮੇਘ ਅਤੇ ਆਸਾ ਦੇ ਨਾਦਾਤਮਕ ਸਰੂਪ ਨੂੰ ਵਿਚਾਰਨ ਨਾਲ ਇਨ੍ਹਾਂ ਵਿਚ ਕੋਈ ਅਜਿਹਾ ਪ੍ਰਸਪਰ ਸੰਬੰਧ ਸਥਾਪਿਤ ਨਹੀਂ ਹੁੰਦਾ। ਆਸਾ ਅਤੇ ਆਸਾਵਰੀ ਵਿਚ ਗਾਈ ਬਾਣੀ ਦੇ 453 ਸ਼ਬਦ-ਸ਼ਲੋਕਾਂ ਵਿਚ ਗੁਰਮਤਿ ਸੰਗੀਤ ਪੱਧਤੀ ਦੇ ਆਧਾਰਿਕ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿਚ ਇਸ ਨੂੰ ਰਾਗਣੀ ਮੰਨਣ ਵੱਲ ਕਿਧਰੇ ਵੀ ਸੰਕੇਤ ਨਹੀਂ ਮਿਲਦਾ। ਗੁਰੂ ਸਾਹਿਬਾਨ ਨੇ ਸਭ ਸਥਾਨਾਂ ਤੇ ਸਿਰਲੇਖ ਦੇ ਰੂਪ ਵਿਚ "ਰਾਗੁ ਆਸਾ" ਹੀ ਲਿਖਿਆ ਹੈ। ਕਿਸੇ ਵੀ ਕੋਸ਼ ਵਿਚ ਰਾਗ ਦਾ ਅਰਥ ਰਾਗਣੀ ਕਦੇ ਨਹੀਂ ਹੁੰਦਾ। ਸੋ ਆਸਾ ਰਾਗ ਹੈ ਰਾਗਣੀ ਨਹੀਂ। ਇਸ ਰਾਗ ਵਿਚ ਭਗਤੀ ਰਸ ਦੀ ਪ੍ਰਧਾਨਤਾ ਹੈ।

**ਆਰੋਹ :** ਸਾ, ਰੇ, ਮ, ਪ, ਧ ਸਾਂ।

**ਅਵਰੋਹ :** ਸਾਂ ਨੀ ਧ ਪ, ਮ ਗ ਰੇ, ਸਾ ਗ ਰੇ ਗ ਸਾ।

**ਮੁੱਖ ਅੰਗ :** ਸਾ. ਰੇ ਮ ਪ ਧ, ਪ ਮ ਗ ਰੇ, ਸਾ ਗ ਰੇ ਗ ਸਾ।

# ਰਾਗ ਆਸਾ ਸੁਰ-ਵਿਸਤਾਰ

1. ਸ, ਸਾਰੇ ਸਾ ਸਾ ਨ̣ੀ ਧ̣, ਸਾ ਸਾ ਨ̣ੀ ਧ̣ ਪ̣, ਪ̣, ਨ̣ੀ ਧ̣ ਪ̣ ਮ̣, ਧ̣ ਮ̣,
ਪ̣ ਧ̣ ਨ̣ੀ, ਪ̣ ਧ̣ ਸਾ, ਮ̣ ਪ̣ ਧ̣ ਨ̣ੀ ਪ̣ ਧ̣ ਨ̣ੀ ਧ̣ ਸਾ, ਪ̣ ਧ̣ ਸਾ ਰੇ, ਧ̣ ਸਾ ਰੇ,
ਸਾ ਰੇ ਸਾ ਨ̣ੀ
ਧ̣ ਨ̣ੀ ਪ̣ ਧ̣ ਸਾ, ਸਾ ਗ ਰੇ ਗ ਸਾ, ਸਾਰੇ ਮ. ਗ ਰੇ ਰੇ ਗ ਸਾ, ਸਾ ਗ ਰੇ ਗ
ਸਾ ਰੇ ਮ. ਮ̣ ਪ̣ ਧ̣ ਨ̣ੀ ਪ̣ ਧ̣ ਸਾ ਰੇ ਗ ਸਾ ਰੇ ਮ, ਸਹੇ ਰੇ ਮ ਮ ਪ ਮ,
ਪ ਮ ਗ ਰੇ, ਸਾ ਗ ਰੇ ਗ ਸਾ ।

2. ਸਾ ਰੇ ਮ ਪ, ਰੇ ਮ ਪ, ਮ ਪ, ਮ ਧ ਪ ਧ ਪ ਮ ਗ ਰੇ, ਸਾ ਗ ਰੇ ਗ ਸਾ,
ਰੇ ਮ ਪ ਧ ਮ ਪ ਧ ਪ ਮ, ਪ ਨੀ ਧ ਪ ਮ, ਧ ਮ, ਪ ਧ ਨੀ ਧ ਪ ਮ,
ਧ ਪ ਨੀ ਧ
ਸਾਂ ਨੀ ਧ ਪ ਮ, ਸਾ ਰੇ ਮ ਪ ਧ ਨੀ ਪ ਧ ਸਾਂ ਨੀ ਧ ਪ ਨੀ ਧ ਪ ਮ,
ਮ ਪ ਧ ਨੀ,
ਪ ਧ ਸਾਂ, ਰੇਂ ਨੀ ਧ ਪ, ਪ ਨੀ ਧ ਪ, ਮ ਧ ਪ ਧ ਪ ਮ ਗ ਰੇ, ਸਾ ਗ ਰੇ ਗ ਸਾ ।

3. ਸਾ ਰੇ ਮ ਪ ਧ, ਪ ਧ ਸਾਂ, ਸਾਂ ਨੀ ਧ ਪ ਮ ਪ ਧ ਧ ਸਾਂ, ਸਾਂ, ਨੀ ਧ, ਸਾਂ,
ਸਾਂ ਰੇਂ ਸਾਂ, ਨੀ ਸਾਂ ਨੀ, ਧ ਨੀ ਧ ਪ ਧ ਪ ਮ ਪ ਮ, ਮ ਪ ਧ ਨੀ ਪ ਧ ਰੇਂ ਸਾਂ,
ਪ ਧ ਸਾਂ ਰੇਂ,
ਧ ਰੇਂ ਰੇਂ ਸਾਂ, ਨੀ ਰੇਂ ਸਾਂ ਨੀ ਧ, ਪ ਨੀ ਧ ਪ ਮ, ਪ ਧ ਨੀ ਪ ਧ ਸਾਂ,
ਪ ਧ ਸਾਂ ਰੇਂ ਸਾਂ ਰੇਂ,
ਸਾਂ ਗਂ ਰੇਂ ਨੀ ਸਾਂ ਧ ਪ ਧ ਮ, ਮ ਪ ਧ ਨੀ ਪ ਧ ਸਾਂ ਰੇਂ ਗਂ ਸਾਂ,
ਸਾਂ ਗਂ ਰੇਂ ਗਂ ਸਾਂ, ਮ ਪ ਧ ਨੀ
ਪ ਧ ਸਾਂ ਰੇਂ ਗਂ ਸਾਂ ਰੇਂ ਮਂ, ਮਂ ਗਂ ਰੇਂ ਗਂ ਸਾਂ, ਸਾਂ ਰੇਂ ਮਂ,
ਰੇਂ ਮਂ ਪਂ ਮਂ ਗਂ ਰੇਂ ਸਾਂ ਗਂ ਰੇਂ ਗਂ
ਸਾਂ, ਨੀ ਸਾਂ ਨੀ ਸਾਂ ਰੇਂ ਸਾਂ ਧ, ਪਧ ਪ ਧ ਨੀ ਧ ਪ, ਮ ਪ ਮ ਪ ਧ ਪ ਮ,
ਪ ਮ ਗ ਰੇ,
ਸਾ ਰੇ ਮ ਪ ਧ ਨੀ ਪ ਧ ਸਾਂ, ਨੀ ਧ ਪ ਮ ਗ ਰੇ, ਰੇ ਮ ਪ ਧ ਪ ਮ ਗ ਰੇ,
ਰੇ ਮ ਪ, ਪ ਮ ਗ ਰੇ,
ਸਾ ਗ ਰੇ ਗ ਸਾ ।

ੴ ਸਤਿਗੁਰ ਪ੍ਰਸਾਦਿ ॥

ਰਾਗੁ ਆਸਾ ਮਹਲਾ ੯ ॥

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ
ਆਸਾ ਲਾਗਿਓ ਧਨ ਕੀ ॥ ੧ ॥ ਰਹਾਉ ॥
ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ
ਸੇਵ ਕਰਤ ਜਨ ਜਨ ਕੀ ॥
ਦੁਆਰਹਿ ਦੁਆਰਿ ਸੁਆਨ ਜਿਉ ਡੋਲਤ
ਨਹ ਸੁਧ ਰਾਮ ਭਜਨ ਕੀ ॥ ੧ ॥
ਮਾਨਸ ਜਨਮ ਅਕਾਰਥ ਖੋਵਤ
ਲਾਜ ਨ ਲੋਕ ਹਸਨ ਕੀ ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ
ਕੁਮਤਿ ਬਿਨਾਸੈ ਤਨ ਕੀ ॥ ੨ ॥ ੧ ॥

# ਰਾਗ ਆਸਾ ਤਿੰਨਤਾਲ

| | | | |
|---|---|---|---|
| **ਸਥਾਈ** :— | ਸਾ ਸਾ ਰੇਮ ਪਧ | ਪ ਧ ਪ ਮ | ਗ ਗ ਰੇ ਸ |
| | ਬਿ ਰ ਥਾऽ ऽऽ | ਕ ਹਉ ऽ ਕਉ | ऽ ਨ ਸਿਉ ऽ |
| | 2 | 0 | 3 |
| ਸਾਗ ਰੇਗ ਸਾ – | – – – – | ਰੇ – ਮ ਮ | ਮ ਮ ਮ ਮ |
| ਮऽ ਨऽ ਕੀ ऽ | ऽ ऽ ऽ ऽ | ਲੋ ऽ ਭਿ ਗੁ | ਸਿਓ ऽ ਦ ਸ |
| × | 2 | 0 | 3 |
| ਪ – ਪ ਨੀ | ਧ ਪ ਮ ਮ | – ਮ – ਪ | ਪਧ ਸਾਂਸਾਂ ਧ ਪ |
| ਹੁ ऽ ਦਿ ਸ | ਧਾ ऽ ਵ ਤ | ऽ ਆ ऽ ਸਾ | ਲਾऽ ऽऽ ਗਿਓ ऽ |
| × | 2 | 0 | 3 |
| ਮਗ ਰੇਗ ਸਾ – | | | |
| ਧऽ ਨऽ ਕੀ ऽ | | | |
| × | | | |
| | **ਅੰਟਰਾ** :— | ਮ ਪ ਪ – | ਪਧ ਨੀ ਪ ਧ |
| | | ਸੁ ਖ ਕੈ ऽ | ਹੋऽ ऽ ਤਿ ਬ |
| | | 0 | 3 |
| ਸਾਂ ਸਾਂ ਸਾਂ ਨੀਧ | ਧ ਰੇਂ ਸਾਂ ਸਾਂ | ਪ – ਧ ਧ | ਸਾਂ ਸਾਂ ਰੇਂ ਰੇਂ |
| ਹੁ ਤੁ ਦੁ ਖੁ | ਪਾ ऽ ਵ ਤ | ਸੇ ऽ ਵ ਕ | ਰ ਤ ਜ ਨ |
| × | 2 | 0 | 3 |
| ਸਾਂਗ ਰੇਂਗਂ ਸਾਂ – | ਨੀਸਾਂ ਨੀਧ – – | – ਸਾਂ – ਸਾਂ | ਨੀਰੇਂ ਸਾਂਨੀ ਧ ਪ |
| ਜऽ ਨऽ ਕੀ ऽ | ऽऽ ऽऽ ऽ ऽ | ऽ ਦੁਆ ऽ ਰਹਿ | ਦੁਆ ऽऽ ऽ ਰਿ |
| × | 2 | 0 | 3 |
| ਪ ਧ ਮ ਮ | ਮ ਧ ਪ ਪ | ਮ ਮ ਪ ਪ | ਪਧ ਸਾਂਨੀ ਧ ਪ |
| ਸੁਆ ऽ ਨ ਜਿਉ | ਡੋ ऽ ਲ ਤ | ਨ ਹ ਸੁ ਧਿ | ਰਾऽ ऽऽ ਮ ਭ |
| × | 2 | 0 | 3 |
| ਮਗ ਰੇਗ ਸਾ – | | | |
| ਜऽ ਨऽ ਕੀ ऽ | | | |
| × | | | |

# ਰਾਗ ਦੇਵਗੰਧਾਰੀ

## ਸੰਖੇਪ ਪਰਿਚਯ

ਦੇਵ-ਗੰਧਾਰੀ, ਸ਼ਾਸਤਰੀ ਸੰਗੀਤ ਦਾ ਬੜਾ ਪੁਰਾਤਨ ਰਾਗ ਹੈ। ਇਹ ਸਰਬ ਸਾਧਾਰਣ ਰਾਗਾਂ ਵਿਚੋਂ ਨਹੀਂ ਸਗੋਂ ਇਕ ਅਪ੍ਰਚਲਿਤ ਪ੍ਰਕਾਰ ਹੈ ।

ਮੱਧਕਾਲ ਦੇ ਲਗਪਗ ਹਰ ਇਕ ਸੰਗੀਤ ਗ੍ਰੰਥ ਵਿਚ ਇਸ ਰਾਗ ਦਾ ਉਲੇਖ ਕਿਸੇ ਨਾ ਕਿਸੇ ਰੂਪ ਵਿਚ ਆਵੱਸ਼ ਪਰਾਪਤ ਹੁੰਦਾ ਹੈ। ਸੰਸਕ੍ਰਿਤ ਗ੍ਰੰਥ-ਰਾਗ-ਤਰੰਗਣੀ, ਹਿਰਦੈ ਕੌਤਕ, ਹਿਰਦੈ ਪ੍ਰਕਾਸ਼, ਰਾਗ ਚੰਦ੍ਰੋਦਯ, ਆਦਿ ਇਸ ਨੂੰ ਦੇਵ ਗੰਧਾਰ ਕਹਿੰਦੇ ਹਨ । ਕੁਝ ਲੇਖਕ ਅਤੇ ਕਲਾਕਾਰ ਇਸ ਰਾਗ ਨੂੰ ਸੰਖੇਪ ਵਿਚ ''ਗੰਧਾਰੀ'' ਵੀ ਆਖ ਦਿੰਦੇ ਹਨ ਪਰ ਗੰਧਾਰੀ ਇਕ ਸੁਤੰਤਰ ਰਾਗ ਹੈ । ਭਾਰਤੀ ਸੰਗੀਤ ਵਿਚ ਗਵਾਲੀਅਰ ਘਰਾਣੇ ਨੂੰ ਪ੍ਰਮੁੱਖ ਸਥਾਨ ਦਿੱਤਾ ਜਾਂਦਾ ਹੈ, *ਉਸ ਘਰਾਣੇ ਦੇ ਗਾਇਕ ਇਸ ਨੂੰ ''ਦੇਵਗੰਧਾਰੀ,'' ਹੀ ਕਹਿੰਦੇ ਹਨ।'' ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਦਾ ਨਾਮ ''ਰਾਗੁ ਦੇਵ ਗੰਧਾਰੀ'' ਹੀ ਮਿਲਦਾ ਹੈ ।

ਦੇਵ ਗੰਧਾਰੀ ਰਾਗ ਦੇ ਦੋ ਪ੍ਰਕਾਰ ਹਨ, ਦੋਵੇਂ ਆਸਾਵਰੀ ਮੇਲ ਤੋਂ ਉਤਪੰਨ ਮੰਨੇ ਜਾਂਦੇ ਹਨ । ਪਹਿਲਾਂ ਪ੍ਰਕਾਰ, ਜਿਸ ਦੇ ਆਰੋਹ ਵਿਚ ਰਿਸ਼ਭ ਧੈਵਤ ਵਰਜਿਤ, ਅਵਰੋਹ ਸੰਪੂਰਣ,

ਵਾਦੀ ਧੈਵਤ, ਸੰਵਾਦੀ ਗੰਧਾਰ ਅਤੇ ਸਮਾਂ ਪ੍ਰਾਤਾਕਾਲ ਹੈ। ਇਸ ਦੇ ਪੂਰਵਾਂਗ ਵਿਚ ਧਨਾਸਰੀ ਅਤੇ ਉਤ੍ਰਾਂਗ ਵਿਚ ਜੌਨਪੁਰੀ ਦੀ ਰੰਗਤ ਦ੍ਰਿਸ਼ਟੀਗੋਚਰ ਹੁੰਦੀ ਹੈ ।

ਦੂਜੇ ਪ੍ਰਕਾਰ ਵਿਚ ਧੈਵਤ ਨਿਸ਼ਾਦ ਕੋਮਲ, ਗੰਧਾਰ ਦੋਵੇਂ ਅਤੇ ਬਾਕੀ ਸੁਰ ਸ਼ੁੱਧ ਲੱਗਦੇ ਹਨ । (ਲੇਖਕ ਨੇ ਇਸੇ ਰੂਪ ਨੂੰ ਅਪਣਾਇਆ ਹੈ) । ਇਸ ਨੂੰ ਆਸਾਵਰੀ ਮੇਲ ਜਾਂ ਆਸਾਵਰੀ ਅੰਗ ਦਾ ਰਾਗ ਮੰਨਿਆ ਜਾਂਦਾ ਹੈ। ਇਸ ਦਾ ਵਾਦੀ ਧੈਵਤ ਅਤੇ ਸੰਵਾਦੀ ਗੰਧਾਰ ਹੈ। ਜਾਤੀ

---

*ਗਵਾਲੀਅਰ ਘਰਾਣੇ ਦੇ ਪ੍ਰਤਿਨਿਧੀ ਗਾਇਕ ਪੰਡਿਤ ਕ੍ਰਿਸ਼ਨਾ ਰਾਓ ਪ੍ਰਿੰਸੀਪਲ, ਸ਼ੰਕਰ ਗਾਂਧਰਵ ਵਿਦਿਆਲਾ ਗਵਾਲੀਅਰ, ਆਪਣੀ ਪੁਸਤਕ 'ਸੰਗੀਤ ਪ੍ਰਵੇਸ਼, ਭਾਗ ਦੂਸਰਾ' ਦੇ ਪੰਨਾ 88 ਤੇ 'ਦੇਵਗੰਧਾਰੀ ਰਾਗ' ਦਾ ਪਰਿਚਯ ਇਸ ਪ੍ਰਕਾਰ ਦਿੰਦੇ ਹਨ :—''ਇਹ ਰਾਗ ਆਸਾਵਰੀ ਮੇਲ ਦਾ ਹੈ। ਸਰੂਪ ਵੀ ਇਸ ਦਾ ਆਸਾਵਰੀ ਨਾਲ ਬਹੁਤ ਮਿਲਦਾ ਹੈ। ਜਿਸ ਨੂੰ ਆਸਾਵਰੀ ਤੋਂ ਵੱਖ ਕਰਨ ਲਈ ਦੋ ਗੰਧਾਰ ਲਗਾਏ ਜਾਂਦੇ ਹਨ, ਜਿਹੜੇ ਕਿ ਦੇਵਗੰਧਾਰੀ ਦੇ ਸਰੂਪ ਨੂੰ ਵਿਸ਼ੇਸ਼ ਤੌਰ ਤੇ ਪ੍ਰਗਟ ਕਰਦੇ ਹਨ । ਸਾਡੇ ਘਰਾਣੇ ਵਿਚ ਇਸ ਨੂੰ ਦੇਵਗੰਧਾਰੀ ਕਹਿੰਦੇ ਹਨ । ਇਸ ਦੇ ਆਰੋਹ ਵਿਚ ਸ਼ੁੱਧ ਅਤੇ ਅਵਰੋਹ ਵਿਚ ਕੋਮਲ ਗੰਧਾਰ ਲਗਾਇਆ ਜਾਂਦਾ ਹੈ, ਅਤੇ ਆਰੋਹ-ਅਵਰੋਹ ਸੰਪੂਰਣ ਹੋ ਕੇ ਵਕਰ ਹੁੰਦਾ ਹੈ। ਇਸ ਨੂੰ ਆਸਾਵਰੀ ਨਾਲੋਂ ਜੁਦਾ ਕਰਕੇ ਗਾਉਣਾ ਹੀ ਚਤੁਰਤਾ ਹੈ । ਸਮਾਂ ਇਸ ਦਾ ਦੂਜਾ ਦਿਨ ਦਾ ਪਹਿਰ ਹੈ।''

ਇਸ ਤੋਂ ਉਪਰੰਤ ਦੇਵਗੰਧਾਰੀ ਦੇ ਸਰੂਪ ਬਾਰੇ ਉਸ ਪੁਸਤਕ ਵਿਚ ਇਕ ਦੋਹਰਾ ਆਪ ਨੇ ਇਸ ਤਰ੍ਹਾਂ ਅੰਕਿਤ ਕੀਤਾ ਹੈ :

''ਆਸਾਵਰੀ ਕੋ ਮੇਲ ਲੇ ਦੂਹੁ ਗੰਧਾਰ ਲਗਾਯ ।
ਗ ਧ ਵਾਦੀ ਸੰਵਾਦੀ ਤੋਂ ਦੇਵਗੰਧਾਰੀ ਕਹਾਯ ॥''

ਇਸ ਦੀ ਸੰਪੂਰਨ-ਸੰਪੂਰਨ ਅਤੇ ਗਾਉਣ ਦਾ ਵੇਲਾ ਦਿਨ ਦਾ ਦੂਜਾ ਪਹਿਰ ਹੈ। ਦੇਵਗੰਧਾਰੀ ਦਾ ਦੂਜਾ ਪ੍ਰਕਾਰ ਮਨੋਰੰਜਕ ਹੋਣ ਦੇ ਕਾਰਣ ਵਧੇਰੇ ਪ੍ਰਚਲਿਤ ਹੈ। ਧੈਵਤ ਵਾਦੀ ਹੋਣ ਦੇ ਨਾਤੇ ਇਸ ਨੂੰ ਉਤ੍ਰਾਂਗ ਪ੍ਰਧਾਨ ਰਾਗਾਂ ਦੇ ਵਰਗ ਵਿਚ ਸ਼ਾਮਲ ਕੀਤਾ ਜਾਂਦਾ ਹੈ। ਦੇਵਗੰਧਾਰੀ ਦੇ ਆਰੋਹ ਵਿਚ ਕੋਮਲ ਗੰਧਾਰ ਵਰਜਿਤ ਹੈ ਪਰੰਤੂ ਤੀਬਰ ਗੰਧਾਰ "ਸਾਰੇਗਮ" ਦੇ ਰੂਪ ਵਿਚ ਆਵੱਸ਼ਕ ਤੌਰ ਤੇ ਲਿਆ ਜਾਂਦਾ ਹੈ। ਇਸ ਤੇ ਉਤ੍ਰਾਂਗ ਵਿਚ "ਮਪਨੀਧੁ ਪ," ਸੁਰ ਸਮੂੰਹ ਬਾਰ ਬਾਰ ਵਰਤਿਆ ਜਾਂਦਾ ਹੈ। ਦੇਵਗੰਧਾਰੀ ਦੇ ਸਮਪ੍ਰਕ੍ਰਿਤਿਕ ਦੋ ਰਾਗ-ਆਸਾਵਰੀ ਅਤੇ ਜੌਨਪੁਰੀ ਹਨ। ਉਨ੍ਹਾਂ ਤੋਂ ਵੱਖ ਕਰਨ ਲਈ ਇਸ ਵਿਚ ਸ਼ੁੱਧ ਗੰਧਾਰ ਦੀ ਵਰਤੋਂ "ਸਾ, ਰੇ ਨੀ ਸਾ ਰੇ ਗ, ਗ, ਮ," ਬਹੁਤ ਸਹਾਈ ਹੁੰਦੀ ਹੈ। ਭਿੰਨਤਾ ਕਰਨ ਲਈ ਪ੍ਰਭਾਤ ਵੇਲ ਦੇ ਰਾਗਾਂ ਵਿਚ "ਸਾ ਰੇ ਗ ਮ" ਦੀ ਸੁਰਾਵਲੀ ਵੈਸੇ ਵੀ ਅਤਿਅੰਤ ਮਨੋਰੰਜਕ ਪ੍ਰਤੀਤ ਹੁੰਦੀ ਹੈ। ਕਲਾਕਾਰ ਦੇਵਗੰਧਾਰੀ ਵਿਚ "ਸਾ ਨੀਧੁ ਨੀਧੁ ਪ" ਸੁਰ ਸੰਗਤਿ ਨੂੰ ਬਹੁਤ ਮਹੱਤਵ ਦਿੰਦੇ ਹਨ। ਇਸ ਵਿਚ ਸ਼ੁੱਧ ਅਤੇ ਕੋਮਲ ਗੰਧਾਰ ਦੀ ਵਰਤੋਂ ਇਸ ਤਰ੍ਹਾਂ ਕੀਤੀ ਜਾਂਦੀ ਹੈ :—ਮ ਪ ਧੁ ਪ ਮ ਗੁ ਸਾ ਰੇ ਗ ਮ, ਜਾਂ "ਰੇ ਨੀ ਸਾ ਰੇ ਗ, ਮ, ਪ ਮ ਗੁ, ਰੇਸਾ।" ਇਸ ਰਾਗ ਦਾ ਗ੍ਰਹਿ (ਆਰੰਭਿਕ) ਸੁਰ ਮੱਧਿਅਮ ਮੰਨਿਆ ਜਾਂਦਾ ਹੈ। ਇਸ ਵਿਚ ਨਿਆਸ ਦੇ ਸੁਰ ਸ਼ੜਜ, ਗੰਧਾਰ, ਪੰਚਮ ਅਤੇ ਧੈਵਤ ਹਨ। ਦੇਵਗੰਧਾਰੀ ਦੇ ਅਵਰੋਹਾਤਮਕ ਰੂਪ ਵਿਚ "ਪ ਮ ਗੁ" ਸੁਰ ਸੰਗਤਿ ਬੜੀ ਮਹੱਤਵ ਪੂਰਣ ਹੈ।

ਪੰਜਾਬੀ ਸਾਹਿਤ ਦੇ ਇਕ ਮਹਾਨ ਵਿਦਵਾਨ ਡਾ. ਚਰਨ ਸਿੰਘ ਜੀ, ਸੰਗੀਤ ਗ੍ਰੰਥਾਂ ਦੇ ਹਵਾਲਿਆਂ ਦੁਆਰਾ, ਦੇਵਗੰਧਾਰੀ ਰਾਗ ਦਾ ਨਾਦਾਤਮਕ ਰੂਪ ਸਿੱਧ ਕਰਨ ਦਾ ਇਉਂ ਯਤਨ ਕਰਦੇ ਹਨ : "ਨਾਦ ਵਿਨੋਦ ਇਸ ਰਾਗ ਨੂੰ ਭੈਰੋਂ ਦਾ ਪੁੱਤਰ ਮੰਨਦਾ ਹੈ। ਨ੍ਰਿਤਯ ਨਿਰ੍ਣੈ ਗ੍ਰੰਥ ਵਿਚ ਇਸ ਨੂੰ ਸ੍ਰੀ ਰਾਗ ਦਾ ਪੁੱਤਰ ਅਤੇ ਰਾਗ ਮਾਲਾ ਵਿਚ ਇਸ ਨੂੰ ਮਾਲਕੌਂਸ ਦੀ ਰਾਗਣੀ "ਗੌਡਕਰੀ ਅਰੁ ਦੇਵ ਗੰਧਾਰੀ।" ਸੰਗੀਤ ਬਿਨੋਦ ਅਤੇ "ਰਾਗ ਦੀਪਿਕਾ" ਵਿਚ ਮਾਲਕੌਂਸ ਦੀ ਇਸਤ੍ਰੀ ਕਰਕੇ ਵੀ ਲਿਖਿਆ ਹੈ।" ਆਦਿ। ਪਰੰਤੂ ਗੁਰਮਤਿ ਸੰਗੀਤ ਪ੍ਰਣਾਲੀ ਦੇ ਆਧਾਰ ਗ੍ਰੰਥ (ਸ੍ਰੀ ਗੁਰੂ ਗ੍ਰੰਥ ਸਾਹਿਬ) ਵਿਚ, ਜਿਸ ਬਾਣੀ ਬਾਰੇ ਫ਼ੁਰਮਾਨ ਹੈ "ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ"। ਉਸ "ਧੁਰ ਕੀ ਬਾਣੀ" ਵਿਚ ਚੌਥੇ ਪੰਜਵੇਂ ਅਤੇ ਨੌਵੇਂ ਸਤਿਗੁਰਾਂ ਨੇ ਇਕ ਬਾਰ ਨਹੀਂ! ਦੋ ਬਾਰ ਨਹੀਂ! ਸੰਤਾਲੀ ਬਾਰ, ਸਿਰਲੇਖ ਦੇ ਰੂਪ ਵਿਚ ਇਸ ਨੂੰ "ਰਾਗੁ ਦੇਵਗੰਧਾਰੀ" ਨਾਮ ਪ੍ਰਦਾਨ ਕੀਤਾ। ਇੱਥੇ ਹੀ ਬੱਸ ਨਹੀਂ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਦੋ ਸ਼ਬਦ ਇਸ ਰਾਗ ਵਿਚ ਗਾਂਵੇਂ ਉਨ੍ਹਾਂ ਦਾ ਵੀ ਸਿਰਲੇਖ ਹੈ "ਰਾਗੁ ਦੇਵਗੰਧਾਰੀ ਪਾਤਿਸ਼ਾਹੀ ੧੦॥"

**ਪਹਿਲਾ ਸ਼ਬਦ ਹੈ :**

**"ਇਕ ਬਿਨ ਦੂਸਰ ਸੋ ਨ ਚਿਨਾਰ ॥**
**ਭੰਜਨ ਗੜਨ ਸਮਰਥ ਸਦਾ ਪ੍ਰਭ**
**ਜਾਨਤ ਹੈ ਕਰਤਾਰ ॥ ੧ ॥ ਰਹਾਉ ॥**
**ਕਹਾ ਭਇਓ ਜੋ ਅਤ ਹਿਤ ਚਿਤ ਕਰ**
**ਬਹੁ ਬਿਧ ਸਿਲਾ ਪੁਜਾਈ ॥**
**ਪ੍ਰਾਨ ਥਕਿਓ ਪਾਹਨ ਕਹ ਪਰਸਤ**
**ਕਛੁ ਕਰ ਸਿਧ ਨ ਆਈ ॥ ੨ ॥** ×××

ਅਤੇ ਦੂਜਾ ਸ਼ਬਦ ਹੈ :—

**ਰਾਗੁ ਦੇਵਗੰਧਾਰੀ ਪਾਤਿਸ਼ਾਹੀ ੧੦ ॥**

**"ਬਿਨ ਹਰਿ ਨਾਮ ਨ ਬਾਚਨ ਪੈ ਹੈ ॥**

**ਚੌਦਹ ਲੋਕ ਜਾਹਿ ਬਸ ਕੀਨੇ**

**ਤਾ ਤੇ ਕਹਾਂ ਪਲੈ ਹੈ ॥ ੧ ॥ ਰਹਾਉ ॥**

**ਰਾਮ ਰਹੀਮ ਉਬਾਰ ਨ ਸਕ ਹੈ**

**ਜਾ ਕਰ ਨਾਮ ਰਟੈ ਹੈ ।**

**ਬ੍ਰਹਮਾ ਬਿਸਨ ਰੁਦ੍ਰ ਸੂਰਜ ਸਸਿ**

**ਤੇ ਬਸਿ ਕਾਲ ਸਬੈ ਹੈ ॥ ੧ ॥ × × ×**

ਸੋ ਉਪਰੋਕਤ ਹਵਾਲਿਆਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਿੱਖ ਸੰਗੀਤ ਪੱਧਤੀ ਅਨੁਸਾਰ ਦੇਵਗੰਧਾਰੀ ਰਾਗ ਹੈ, ਕਿਸੇ ਦੀ ਰਾਗਣੀ ਜਾਂ ਪੁੱਤਰ ਨਹੀਂ ।

ਆਰੋਹ :—ਸਾ ਰੇ ਗ ਮ, ਰੇ ਮ ਪ, ਧੁ ਮ, ਪ ਧੁ ਨ੍ਹੀ ਸਾਂ ।

ਮ ਮ

ਅਵਰੋਹ :—ਸਾਂ ਨ੍ਹੀ ਧੁ, ਪ, ਮ ਪ ਗੁ, ਰੇ, ਰੇ ਗ ਮ, ਪ ਗੁ, ਰੇ ਸਾ ।

ਮ

ਮੁੱਖਅੰਗ :— ਧੁਮ, ਪ ਨ੍ਹੀ ਧੁ ਪ, ਮ ਪ ਗੁ, ਰੇ ਸਾ ਰੇ ਨ੍ਹੀ, ਸਾ ਰੇ ਗ ਗ ਮ,

ਮ

ਪ ਗੁ, ਰੇ ਸਾ ।

## ਰਾਗ ਦੇਵ ਗੰਧਾਰੀ ਸੁਰ ਵਿਸਤਾਰ

ਨ੍ਹੀ ਨ੍ਹੀ ਮ

1. ਸਾ, ਸਾ ਧੁ ਧੁ ਪ, ਮ ਪ ਧੁ ਮ ਪ, ਗੁ, ਰੇ ਗ, ਮ, ਰੇ ਮ ਪ, ਮ ਧੁ ਧੁ ਮ

ਮ

ਪ ਗੁ, ਰੇ ਸਾ, ਰੇ ਨ੍ਹੀ ਧੁ ਧੁ ਪ, ਮ ਪ ਧੁ ਧੁ ਪ ਮ ਪ ਨ੍ਹੀ ਧੁ ਪ, ਧੁ ਮ ਪ ਸਾ ਧੁ ਧੁ ਪ,

ਮ

ਮ ਪ ਧੁ ਧੁ ਸਾ, ਸਾ ਰੇ ਗ ਗ ਮ, ਗੁ ਰੇ ਸਾ ਰੇ ਨ੍ਹੀ, ਸਾ ਰੇ ਗ ਗ ਮ, ਰੇ ਮ ਪ,

ਮ ਮ

ਪ ਧੁ ਮ ਪ, ਮ ਪ ਧੁ ਪ ਗੁ ਗੁ ਰੇ ਗ ਗ ਮ, ਮ ਧੁ ਧੁ ਪ, ਧੁ ਮ , ਪ ਨ੍ਹੀ ਧੁ ਪ,

ਮ

ਧੁ ਮ ਪ ਗੁ

ਮ ਮ
ਸਾ ਰੇ ਗ ਮ, ਰੇ ਮ ਧੁ ਧੁ ਮ ਪ ਗੁ ਗੁ ਰੇ ਸਾ।

ਮ ਮ
2. ਸਾ ਸਾ ਰੇ ਰੇ ਮ ਮ ਪ, ਮ ਪ ਗੁ ਗੁ ਸਰੇਗ ਗ ਮ ਮ ਪ, ਮ ਪ ਧੁ ਮ ਪ ਗੁ,

ਮ ਮ
ਰੇ ਗ, ਮ, ਗ ਮ ਪ ਧੁ ਮ ਪ, ਗੁ, ਸ ਰੇ ਪ ਗੁ, ਰੇ ਸਾ, ਰੇ ਨ਼ੀ, ਸਾ ਰੇ ਗ ਗ ਮ
ਰੇ ਮ ਪ,

ਸਾ ਰੇ ਗ ਮ, ਮ ਪ ਧ ਧੁ, ਪ, ਧੁ ਮ, ਪ ਧੁ ਨ਼ੀ ਧੁ ਪ, ਧੁ ਧੁ ਪ, ਸਾਂ ਧੁ ਧੁ ਨ਼ੀ ਧੁ ਪ,

ਪ ਧੁ ਮ ਪ ਧੁ ਨ਼ੀ ਸਾਂ ਰੇਂ ਨ਼ੀ ਸਾਂ ਧੁ ਧੁ ਪ, ਮ ਪ ਧੁ ਨ਼ੀ ਸਾਂ ਰੇਂ ਨ਼ੀ ਧੁ ਧੁ ਪ, ਮ ਪ

ਮ ਮ
ਨ਼ੀ ਧੁ ਧੁ ਪ, ਮ ਪ ਧੁ ਧੁ ਪ, ਧੁ ਮ, ਪ ਗੁ, ਸਾ ਰੇ ਗ ਗ ਮ, ਪ ਗੁ ਰੇ ਸਾ।

3. ਮ ਪ ਧੁ ਧੁ ਸਾਂ, ਨ਼ੀ ਸਾਂ, ਮ ਪ ਧੁ ਨ਼ੀ ਸਾਂ, ਮ ਪ ਧੁ ਨ਼ੀ ਸਾਂ ਰੇਂ ਨ਼ੀ ਸਾਂ ਧੁ ਧੁ ਸਾਂ,
ਰੇਂ ਨ਼ੀ ਸਾਂ ਰੇਂ
ਧੁ ਧੁ ਪ, ਮ ਪ ਧੁ ਧੁ ਸਾਂ, ਧੁ ਪ ਮ ਪ, ਨ਼ੀ ਧੁ ਪ ਧੁ, ਮ ਪ ਧੁ ਧੁ ਸਾਂ,
ਸਾਂ ਨ਼ੀ ਧੁ ਪ ਮ ਪ ਧੁ ਪ ਮ ਗੁ ਰੇ ਸਾ, ਰੇ ਨ਼ੀ ਸਾ ਰੇ ਗ ਗ ਮ, ਮ ਪ ਧੁ ਧੁ ਸਾਂ,

ਰੇਂ ਨ਼ੀ ਧੁ ਪ ਧੁ ਮ, ਧੁ ਧੁ ਨ਼ੀ ਸਾਂ, ਧੁ ਨ਼ੀ ਸਾਂ ਰੇਂ, ਧੁ ਧੁ ਸਾਂ ਰੇਂ, ਧੁ ਰੇਂ ਰੇਂ ਸਾਂ,

ਰੇਂ ਨ਼ੀ ਧੁ ਪ, ਧੁ ਮ, ਪ ਧੁ ਸਾਂ ਰੇਂ, ਧੁ ਨ਼ੀ ਧੁ ਸਾਂ ਨ਼ੀ ਰੇਂ ਧੁ ਧੁ ਸਾਂ, ਮ ਪ ਧੁ ਨ਼ੀ

ਸਾਂ ਰੇਂ ਗੁਂ ਰੇਂ ਸਾਂ, ਰੇਂ ਨ਼ੀ ਸਾਂ ਰੇਂ ਧੁ ਧੁ ਪ, ਧੁ ਮ ਪ ਧੁ ਨ਼ੀ ਸਾਂ, ਰੇਂ ਨ਼ੀ ਸਾਂ
ਰੇਂ ਗਂ ਗਂ ਮਂ,

ਮ
ਰੇਂ ਮਂ ਪਂ, ਮਂ ਪਂ ਗੁਂ ਗੁਂ ਰੇਂ ਗਂ ਮਂ, ਪਂ ਗੁਂ ਰੇਂ ਸਾਂ, ਰੇਂ ਨ਼ੀ ਧੁ ਪ,

ਸਾ ਰੇ ਗ ਮ ਪ ਧੁ ਨ਼ੀ ਸਂ ਪ ਧੁ ਮ ਪ ਨ਼ੀ ਧੁ ਪ, ਮ ਪ ਧੁ ਮ ਪ, ਗੁ ਰੇ ਸਾ, ਰੇ ਨ਼ੀ

ਮ
ਸਾ ਰੇ ਗ ਗ ਮ, ਪ ਧੁ ਮ ਪ ਗੁ, ਰੇ ਸਾ।

ੴ ਸਤਿਗੁਰ ਪ੍ਰਸਾਦਿ ॥

## ਰਾਗੁ ਦੇਵਗੰਧਾਰੀ ਮਹਲਾ ੯ ॥

ਯਹ ਮਨੁ ਨੈਕ ਨ ਕਹਿਓ ਕਰੈ ॥
ਸੀਖ ਸਿਖਾਇ ਰਹਿਓ ਅਪਨੀ ਸੀ
ਦੁਰਮਤਿ ਤੇ ਨ ਟਰੈ ॥ ੧ ॥ ਰਹਾਉ ॥
ਮਦਿ ਮਾਇਆ ਕੈ ਭਇਓ ਬਾਵਰੋ
ਹਰਿ ਜਸੁ ਨਹਿ ਉਚਰੈ ॥
ਕਰਿ ਪਰਪੰਚੁ ਜਗਤ ਕਉ ਡਹ ਕੈ
ਅਪਨੋ ਉਦਰੁ ਭਰੈ ॥ ੧ ॥
ਸੁਆਨ ਪੂਛ ਜਿਉ ਹੋਇ ਨ ਸੂਧੋ
ਕਹਿਓ ਨ ਕਾਨ ਧਰੈ ॥
ਕਹੁ ਨਾਨਕ ਭਜੁ ਰਾਮ ਨਾਮ ਨਿਤ
ਜਾ ਤੇ ਕਾਜੁ ਸਰੈ ॥ ੨ ॥ ੧ ॥

# ਰਾਗ ਦੇਵਗੰਧਾਰੀ ਤਿੰਨਤਾਲ

| | | | |
|---|---|---|---|
| **ਸਥਾਈ** :— | | | ਧੁ ਮ ਪ ਨ਼ੀ |
| | | | ਯ ਹ ਮ ਨੁ |
| | | ਮ | 3 |
| ਧੁ – ਪ ਪ | ਧੁ ਮ ਪਧੁ ਮਪ | ਗੁ – ਰੇ ਸ | ਗੁ – ਰੇ ਸਾ |
| ਨੈ ऽ ਕ ਨ | ਕ ਹਿਓ ऽऽ ਕ ऽ | ਰੈ ऽ ऽ ऽ | ਸੀ ऽ ਖ ਸਿ |
| × | 2 | 0 | 3 |
| | | ਰੇ | |
| ਰੇ – ਸਾ ਸ | ਰੇ ਨ਼ੀ ਸਾ ਰੇ | ਗ ਗ ਮ ਗਮ | ਪ ਪ ਧੁ ਧੁ |
| ਖਾ ऽ ਇ ਰ | ਹਿਓ ऽ ਅ ਪ | ਨੀ ऽ ਸੀ ऽऽ | ਦੁ ਰ ਮ ਤਿ |
| × | 2 | 0 | 3 |
| | | ਨੀ ਨੀ | |
| ਸਾਂਰੇਂ ਗੁਂ ਰੇਂ ਸਾਂ | ਰੇਂ ਨੀ ਸਾਂ ਰੇਂ | ਧੁ ਧੁ ਪ – | |
| ਤੇ ऽ ऽ ਨ ਟ | ਹੈ ऽ ऽ ऽ | ऽ ऽ ऽ ऽ | |
| × | 2 | 0 | 3 |
| | | **ਅੰਤਰਾ** :— | ਮ ਮ ਪ – |
| | | | ਮ ਦਿ ਮਾ ऽ |
| | | | 3 |
| ਨੀ – ਨੀ | | | ਨੀ ਨੀ |
| ਧੁ – ਧੁ – | ਸਾਂ ਸਾਂ – ਸਾਂ | – ਸਾਂ ਸਾਂ – | ਧੁ ਧੁ ਸਾਂ ਸਾਂ |
| ਇਆ ऽ ਕੈ ऽ | ਭ ਇਓ ऽ ਬਾ | ऽ ਵ ਰੋ ऽ | ਹ ਰਿ ਜ ਸੁ |
| × | 2 | 0 | 3 |
| | | ਨੀ ਨੀ | |
| ਸਾਂਰੇਂ ਗੁਂ ਰੇਂ ਸਾਂ | ਰੇਂ ਨੀ ਸਾਂ ਰੇਂ | ਧੁ ਧੁ ਪ – | ਧੁ ਮ ਪ ਸਾਂ |
| ਨ ऽ ਹਿ ਓ ਚ | ਹੈ ऽ ऽ ऽ | ऽ ऽ ऽ ऽ | ਕ ਰਿ ਪ ਰ |
| × | 2 | 0 | 3 |
| ਨੀ | | ਮ ਮ | |
| ਧੁ – ਪ, ਪ | ਧੁ ਮ ਪਧੁ ਮਪ | ਗੁ ਗੁ ਰੇ ਸ | ਰੇ ਗੁ ਰੇ ਸਾ |
| ਪੰ ऽ ਚੁ, ਜ | ਗ ਤ ਕਉ ऽऽ | ਡ ਹ ਕੇ ऽ | ਅ ਪ ਨੇ ऽ |
| | | | 3 |
| × | 2 | 0 | |
| ਰੇ ਨ਼ੀ ਸਾ ਰੇ | ਗ ਰੇਗ ਮ ਗਮ | ਰੇ ਮ ਰੇਮ ਪ | |
| ਉ ਦ ਰੁ ਭ | ਰੈ ऽऽ ऽ ऽऽ | ऽ ऽ ऽऽ ऽ | |
| × | 2 | 0 | |

## ਰਾਗ ਦੇਵਗੰਧਾਰੀ (ਇਕ ਅਪ੍ਰਚਲਿਤ ਪ੍ਰਕਾਰ)

ਦੇਵਗੰਧਾਰੀ ਦੇ ਇਸ ਪ੍ਰਕਾਰ ਵਿਚ ਦੋਵੇਂ ਧੈਵਤ, ਦੋਵੇਂ ਨਿਸ਼ਾਦ ਅਤੇ ਹੋਰ ਸਭ ਸੁਰ ਸ਼ੁੱਧ ਲਗਦੇ ਹਨ। ਇਸ ਦੀ ਜਾਤੀ ਔੜਵ-ਸੰਪੂਰਣ ਹੈ। ਇਸ ਦਾ ਵਾਦੀ ਸੁਰ ਮੱਧਿਅਮ ਅਤੇ ਸੰਵਾਦੀ ਸ਼ੜਜ ਹੈ। ਇਸ ਦੇ ਅਵਰੋਹ ਵਿਚ ਰਿਸ਼ਭ ਸੁਰ ਦਾ ਅਲਪਤਵ ਮੰਨਿਆ ਜਾਂਦਾ ਹੈ। ਇਸ ਦੇ ਗਾਉਣ ਅਤੇ ਵਜਾਉਣ ਦਾ ਸਮਾਂ ਦਿਨ ਦਾ ਦੂਜਾ ਪਹਿਰ ਹੈ।

**ਆਰੋਹ** :—ਸਾ ਰੇ ਮ, ਪਧੁ ਪਮ, ਪਧ ਸਾਂ।

ਨੀ

**ਅਵਰੋਹ** :—ਸਾਂ ਨੀ ਧ ਪ, ਧ ਪ ਮ, ਗ, ਰੇ ਸਾ।

ਰੇ

**ਮੁਖ ਅੰਗ** :— ਮ, ਪਧ, ਪਮ, ਗ, ਸਾ ਰੇ ਮ।

## ਰਾਗ ਦੇਵਗੰਧਾਰੀ ਤਿੰਨਤਾਲ (ਇਕ ਪ੍ਰਕਾਰ)

| | | | |
|---|---|---|---|
| | | ਸਾਰੇ ਮਪ ਧੁਨੀ ਧੁਪ | ਮ ਗ ਸ ਰੇ |
| | | ਘ਽ ਹੁ਽ ਮ਽ ਨੁ਽ | ਨੈ ਽ ਕ ਨ |
| | | 0 | 3 |
| ਮ ਮਮ ਪ | ਪ ਮ<br>ਗ – ਰੇ ਸਾ | ਸਾ – ਸਾ ਰੇ | ਨ਼ੀ ਨ਼ੀ ਧ਼ ਪ਼ |
| ਕ ਹਿਓ ਽ ਕ | ਰੈ ਽ ਽ ਽ | ਸੀ ਽ ਖ ਸਿ | ਖਾ ਽ ਇ ਰ |
| × | 2 | 0 | 3 |
| ਮਪ਼ ਧ਼ ਪ਼ਧੁ ਸਾ | ਧ਼ਸਾ ਰੇਗ ਸਾ – | ਸਾ ਮਰੇ ਪਮ ਧਪ | ਸਾਂ – ਸਾਂ ਸਾਂਰੇਂ |
| ਹਿਓ ਽ ਅ਽ ਪ | ਨੀ਽ ਽਽ ਸੀ ਽ | ਦੁ ਰ਽ ਮ਽ ਤਿ਽ | ਤੇ ਽ ਨ ਟ਽ |
| × | 2 | 0 | 3 |
| ਨ਼ੀ ਨ਼ੀ ਧ ਪ | ਪਧੁ ਨ਼ੀਧੁ ਪਮ ਗਰੇ | | |
| ਰੈ ਽ ਽ ਽ | ਽਽ ਽਽ ਽਽ ਽਽ | | |
| × | 2 | | |
| | **ਅੰਤਰਾ** — | ਮ ਮ ਮ –<br>ਮ ਦ ਮਾ ਽ | ਪ – ਧ –<br>ਇਆ ਽ ਕੈ ਽ |
| | | 0 | 0 |
| ਸਾਂ ਸਾਂ – ਸਾਂ | – ਸਾਂ ਸਾ – | ਸਾਂ ਸਾਂ ਧ ਧ | ਸਾਂ ਸਾਂ ਰੇਂ ਰੇਂ |
| ਭ ਇਓ ਽ ਬਾ | ਽ ਵ ਰੋ ਽ | ਹ ਰਿ ਜ ਸੁ | ਨ ਹਿ ਉ ਚ |
| × | 2 | 0 | 3 |
| ਸਾਂਰੇਂ ਗਂ ਰੇਂ ਸਾਂ | ਨੀ ਨੀ ਧ ਪ | ਸਾਂ ਸਾਂ ਸਾਂ ਰੇਂ | ਨੀ – ਧ ਧ |
| ਰੇ਽ ਽ ਽ ਽ | ਽ ਽ ਽ ਽ | ਕ ਰਿ ਪ ਰ | ਪੰ ਽ ਚੁ ਜ |
| × | 2 | 0 | 0 |

| | | | |
|---|---|---|---|
| ਪ ਧ ਪ – | ਮ ਧ ਪ – | ਸਾ ਮਰੇ ਪਮ ਧਪ | ਸਾਂ ਸਾਂ ਸਾਂ ਸਾਂਰੇਂ |
| ਗ ਤ ਕਉ ऽ | ਡ ਹ ਕੈ ऽ | ਅ ਪऽ ਨੋਂऽ ऽऽ | ਉ ਦ ਰੁ ਭऽ |
| × | 2 | 0 | 3 |
| ਨੀ ਨੀ ਧ ਪ | ਪਧ ਨੀਧ ਪਮ ਗਰੇ | | |
| ਰੈ ऽ ऽ ऽ | ऽऽ ऽऽ ऽऽ ऽऽ | | |
| × | 2 | | |

## ਦੇਵਗੰਧਾਰੀ ਮਹਲਾ ੯ ॥

ਸਭਿ ਕਿਛੁ ਜੀਵਤ ਕੋ ਬਿਵਹਾਰ ॥
ਮਾਤ ਪਿਤਾ ਭਾਈ ਸੁਤ ਬੰਧਪ
ਅਰੁ ਫੁਨਿ ਗ੍ਰਿਹ ਕੀ ਨਾਰਿ ॥ ੧ ॥ ਰਹਾਉ ॥
ਤਨ ਤੇ ਪ੍ਰਾਨ ਹੋਤ ਜਬ ਨਿਆਰੇ
ਟੇਰਤ ਪ੍ਰੇਤਿ ਪੁਕਾਰਿ ॥
ਆਧ ਘਰੀ ਕੋਊ ਨਹਿ ਰਾਖੈ
ਘਰਿ ਤੇ ਦੇਤ ਨਿਕਾਰਿ ॥ ੧ ॥
ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ
ਯਹ ਦੇਖਹੁ ਰਿਦੈ ਬਿਚਾਰਿ ॥
ਕਹੁ ਨਾਨਕ ਭਜੁ ਰਾਮਨਾਮ ਨਿਤ
ਜਾ ਤੇ ਹੋਤ ਉਧਾਰ ॥ ੨ ॥ ੨ ॥

# ਰਾਗ ਦੇਵਗੰਧਾਰੀ ਤਿੰਨਤਾਲ

| | | | |
|---|---|---|---|
| **ਸਥਾਈ :** | | ਮ ਪ<br>ਰੇ ਰੇ ਮ ਮ<br>ਸ ਭਿ ਕਿ ਛੁ<br>0 | ਧੁ<br>ਪ – ਸਾਂ ਸਾਂ<br>ਜੀ ऽ ਵ ਤ<br>3 |
| ਨ਼ੀ ਧੁ ਧੁ ਮ | ਪ – – ਪ | ਧੁ ਮ ਮਪਧੁ ਮਪ | ਮ ਰੇ ਮ<br>ਗੁ ਰੇ ਪ ਪ |
| ਕੋ ऽ ਬਿ ਵ | ਹਾ ऽ ऽ ਰ | ਮਾ ऽ ਤऽ ਪਿ ऽ | ਤ ऽ ਭਾ ऽ |
| × | 2 | 0 | 3 |
| ਮ<br>ਗੁ – ਗੁ ਗੁ | ਰੇ – ਸਾ ਸ | ਗੁ ਰੇ ਗੁ ਸਾ | ਰੇ ਨ਼ੀ ਸਾ ਰੇ |
| ਈ ऽ ਸੁ ਤ | ਬੰ ऽ ਧ ਪ | ਅ ਰੁ ਫੁ ਨਿ | ਗ੍ਰਿ ਹ ਕੀ ऽ |
| × | 2 | 0 | 3 |
| ਰੇ<br>ਗ ਗ ਮ ਗਮ | ਰੇ ਮ ਰੇਮ ਪ | ਧੁ ਪ ਧ ਮ | ਪ – ਸਾਂ ਸਾਂ |
| ਨਾ ऽ ऽ ऽऽ | ऽ ऽ ऽऽ ਰਿ | ਸ ਭਿ ਕਿ ਛੁ | ਜੀ ऽ ਵ ਤ |
| × | 2 | 0 | 3 |
| | **ਅੰਤਰਾ :** | ਮ ਮ ਪ –<br>ਤ ਨ ਤੇ ऽ | ਧੁ – ਧੁ ਸਾਂ<br>ਪ੍ਰਾ ऽ ਨ ਹੇ |
| – ਸਾਂ ਸਾਂ ਸਾਂ | ਸਾਂਰੇਂ ਨੀ ਸਾਂ – | ਧੁ ਰੇਂ ਰੇਂ ਰੇਂ | ਸਾਂਰੇਂ ਗੁਂ ਰੇਂ ਸਾਂ |
| ऽ ਤ ਜ ਬ | ਨਿਆ ऽ ਰੇ ऽ | ਟੇ ऽ ਰ ਤ | ਪ੍ਰੇऽ ऽ ਤ ਪੁ |
| × | 2 | 0 | 3 |
| ਨੀ ਸਾਂ ਨੀਸਾਂ ਰੇਂ | ਨੀ ਨੀ<br>ਧੁ ਧੁ ਪ ਪ | ਧੁ ਮ ਪ ਨੀ | ਧੁ ਪ ਮਪ ਧੁਪ |
| ਕਾ ऽ ऽऽ ऽ | ऽ ऽ ऽ ਰਿ | ਆ ऽ ਧ ਘ | ਰੀऽ ਕੋऽ ऽऽ |
| × | 2 | 0 | 3 |
| ਮ<br>ਗੁ – ਰੇ ਸ | ਰੇ – ਸਾ – | ਗੁ ਰੇ ਗੁ ਸਾ | ਰੇ ਨ਼ੀ ਸਾ ਰੇ |
| ਊ ऽ ਨ ਹਿ | ਰਾ ऽ ਖੈ ऽ | ਘ ਰਿ ਤੇ ऽ | ਦੇ ऽ ਤ ਨਿ |
| | 2 | 0 | 3 |
| ਗ ਰੇਗ ਮ ਗਮ | ਪ ਮਪ ਪਧੁ ਨੀਸਾਂ | | |
| ਕਾ ऽऽ ऽ ऽऽ | ऽ ऽऽ ऽऽ ऽਰਿ | | |
| × | 2 | | |

# ਰਾਗ ਦੇਵਗੰਧਾਰੀ ਤਿੰਨਤਾਲ (ਅਪ੍ਰਚਲਿਤ ਪ੍ਰਕਾਰ)

**ਸਥਾਈ :—**

| | | | |
|---|---|---|---|
| | | | ਰੇ |
| | ਸਾ ਰੇ ਮ ਪ | ਧੁ – ਪ ਮ | ਗ – ਸਾ ਰੇ |
| | ਸ ਭਿ ਕਿ ਛੁ | ਜੀ ਙ ਵ ਤ | ਕੋ ਙ ਬਿ ਵ |
| | 2 | 0 | 3 |
| ਮ – – ਮ | ਸਾ ਰੇ ਮ ਧੁ | ਪ – ਪ – | ਮਪ ਧੁਨੀ ਧੁ ਪ |
| ਹਾ ਙ ਙ ਰ | ਮਾ ਙ ਤ ਪਿ | ਤਾ ਙ ਭਾ ਙ | ਈਙ ਙਙ ਸੁ ਤ |
| × | 2 | 0 | 3 |
| ਪ ਰੇ | | | |
| ਮ ਪ ਗ ਸਾ | ਮ ਰੇ ਪ ਮ | ਧ ਪ ਸਾਂ ਧ | ਸਾਂਰੇਂ ਗਂਰੇਂ ਸਾਂਨੀ ਧਪ |
| ਬੰ ਙ ਧ ਪ | ਅ ਰੁ ਛੁ ਨਿ | ਗ੍ਰਿ ਹ ਕੀ ਙ | ਨਾਙ ਙਙ ਙਙ ਙਙ |
| × | 2 | 0 | 3 |
| ਮਧ ਪਮ ਗਰੇ ਸਾ | | | |
| ਙਙ ਙਙ ਙਙ ਰਿ | | | |
| × | | | |

**ਅੰਤਰਾ :—**

| | | | |
|---|---|---|---|
| | ਮ ਮ ਪ ਧ | ਸਾਂ – ਸਾਂ ਸਾਂ | – ਸਾਂ ਨੀ ਧ |
| | ਤ ਨ ਤੇ ਙ | ਪ੍ਰਾ ਙ ਨ ਹੋਂ | ਙ ਤ ਜ ਥ |
| | 2 | 0 | 3 |
| ਧ ਰੇਂ ਸਾਂ – | ਪ – ਧ ਸਾਂ | ਰੇਂ – ਰੇਂ ਰੇਂ | ਸਾਂਰੇਂ ਗਂ ਸਾ ਰੇਂ |
| ਨਿਆ ਙ ਰੇ ਙ | ਟੇ ਙ ਰ ਤ | ਪ੍ਰੋ ਙ ਤਿ ਪੁ | ਕਾਙ ਙ ਙ ਙ |
| × | 2 | 0 | 3 |
| ਸਾਂ ਨੀ ਧ ਪ | ਸਾਂ – ਸਾਂ ਰੇਂ | ਨੀ – ਧ ਪ | ਪਧੁ ਨੀ ਧੁ ਪ |
| ਙ ਙ ਙ ਰਿ | ਆ ਙ ਧ ਘ | ਰੀ ਙ ਕੋ ਙ | ਉੂਙ ਙ ਨ ਹਿ |
| × | 2 | 0 | 3 |

| | | | |
|---|---|---|---|
| ਰੇ<br>ਮ ਪ ਗ ਸਾ | ਸਾ ਰੇ ਮ – | ਪਧੁ ਮ ਪ ਧ | ਸਾਂਰੇਂ ਗਂਰੇਂ ਸਾਂਨੀ ਧਪ |
| ਰਾ ऽ ਖੈ ऽ | ਘ ਰਿ ਤੇ ऽ | ਦੇऽ ऽ ਤ ਨਿ | ਕਾऽ ऽऽ ऽऽ ऽऽ |
| × | 2 | 0 | 3 |
| ਮਧ ਪਮ ਗਰੇ ਸਾ | | | |
| ऽऽ ऽऽ ऽऽ ਰਿ | | | |
| × | | | |

## ਦੇਵਗੰਧਾਰੀ ਮਹਲਾ ੯ ॥

ਜਗਤ ਮੈ ਝੂਠੀ ਦੇਖੀ ਪ੍ਰੀਤਿ ॥
ਅਪਨੇ ਹੀ ਸੁਖ ਸਿਉ ਸਭ ਲਾਗੇ
ਕਿਆ ਦਾਰਾ ਕਿਆ ਮੀਤ ॥ ੧ ॥ ਰਹਾਉ ॥
ਮੇਰਉ ਸਭੈ ਕਹਤ ਹੈ
ਹਿਤ ਸਿਉ ਬਾਧਿਓ ਚੀਤ ॥
ਅੰਤਿ ਕਾਲਿ ਸੰਗੀ ਨਹ ਕੋਊ
ਇਹ ਅਚਰਜ ਹੈ ਰੀਤਿ ॥ ੧ ॥
ਮਨ ਮੂਰਖ ਅਜਹੂ ਨਹ ਸਮਝਤ
ਸਿਖ ਦੈ ਹਾਰਿਓ ਨੀਤ ॥
ਨਾਨਕ ਭਉਜਲੁ ਪਾਰਿ ਪਰੈ
ਜਉ ਗਾਵੈ ਪ੍ਰਭ ਕੇ ਗੀਤ ॥ ੨ ॥ ੩ ॥

# ਰਾਗ ਦੇਵਗੰਧਾਰੀ ਤਿੰਨਤਾਲ

**ਸਥਾਈ :**

| | | | |
|---|---|---|---|
| | | | ਮ ਪ |
| | | ਸਾ | ਰੇ ਮ ਪ ਸਾਂ |
| | | ਜ | ਗ ਤ ਮੈ ऽ |
| | | | 3 |
| ਨੀ | | ਮ | ਮ ਪ |
| ਧੁ – ਪ – | ਧੁ ਮ ਪਧੁ ਮਪ | ਗੁ – ਰੇ, ਸਾ | ਰੇ ਮ ਪ – |
| ਝੂ ऽ ਠੀ ऽ | ਦੇ ऽ ਖੀऽ ऽऽ | ਪ੍ਰੀ ऽ ਤਿ, ਜ | ਗ ਤ ਮੈ ऽ |
| × | 2 | 0 | 3 |
| | | | ਮ |
| ਧੁ ਪ ਧੁ ਮ | ਮਪ ਨੀ ਧੁ ਪ | ਧੁ ਮ ਮਪ ਧੁਪ | ਗੁ – ਰੇ ਸਾ |
| ਅ ਪ ਨੇ ऽ | ਹੀ ऽ ਸੁ ਖ | ਸਿਉ ਸऽ ਭऽ | ਲਾ ऽ ਗੇ ऽ |
| × | 2 | 0 | 3 |
| | | ਰੇ | |
| ਸਾ – – ਸਾ | ਰੇਰੇ ਸਾਨੀ ਸਾ ਰੇ | ਗ ਗ ਮ, ਪ | ਧੁ ਮ ਪ ਸਾਂ |
| ਕਿਆ ऽ ऽ ਦਾ | ਰਾऽ ऽऽ ਕਿਆ ऽ | ਮੀ ऽ ਤ, ਜ | ਗ ਤ ਮੈ ऽ |
| × | 2 | 0 | 3 |
| | | **ਅੰਤਰਾ :—** | |
| ਮ – ਪ – | ਧੁ – ਧੁ – | ਸਾਂ ਸਾਂ – ਸਾਂ | ਰੇਂ ਨੀ ਸਾਂ – |
| ਮੇ ऽ ਰਉ ऽ | ਮੇ ऽ ਰਉ ऽ | ਸ ਭੈ ऽ ਕ | ਹ ਤ ਹੈ ऽ |
| × | 2 | 0 | 3 |
| ਧ ਧੁ ਪ ਧੁ | ਸਾਂਰੇਂ ਗੁਂ ਰੇਂ ਸਾਂ | ਰੇਂ ਨੀ ਸਾਂ ਰੇਂ | ਧੁ – ਪ ਪ |
| ਹਿ ਤ ਸਿਉ | ਬਾऽ ऽ ਧਿਓ ऽ | ਚੀ ऽ ऽ ऽ | ऽ ऽ ऽ ਤ |
| × | 2 | 0 | 3 |
| ਧੁ – ਪ ਧੁ | – ਮ ਮਪ ਧੁਪ | ਗੁ – ਰੇ ਸਾ | ਰੇ – ਸਾ – |
| ਅੰ ऽ ਤਿ ਕਾ | ऽ ਲਿ ਸੰऽ ऽऽ | ਗੀ ऽ ਨ ਹ | ਕੋ ऽ ਊ ऽ |
| × | 2 | 0 | 3 |
| ਰੇ ਨੀ ਸਾ ਰੇ | ਗ ਗ ਮ – | ਰੇ ਮ ਪ, ਪ | ਧੁ ਮ ਪ ਸਾਂ |
| | | | ਗ ਤ ਮੈ ऽ |
| ਇ ਹ ਅ ਚ | ਰ ਜ ਹੈ ऽ | ਰੀ ऽ ਤਿ, ਜ | |
| × | 2 | 0 | 3 |

# ਰਾਗ ਬਿਹਾਗੜਾ

## ਸੰਖੇਪ ਪਰਿਚਯ

ਰਾਤੀਂ ਗਾਏ ਜਾਣ ਵਾਲੇ ਰਾਗਾਂ ਵਿਚੋਂ ਬਿਹਾਗੜਾ ਬੜਾ ਮਧੁਰ ਰਾਗ ਹੈ । ਬਿਹਾਗੜਾ ਦੀ ਸਿਰਜਣਾ ਦੋ ਰਾਗਾਂ–ਬਿਹਾਗ ਅਤੇ ਖਮਾਜ ਦੇ ਮਿਸ਼ਰਣ ਤੋਂ ਹੋਈ ਹੈ । ਕਈ ਵਿਦਵਾਨ ਬਿਹਾਗੜੇ ਨੂੰ ਬਿਹਾਗ ਦਾ ਉਪ–ਅੰਗ ਮੰਨਦੇ ਹਨ । ਇਸ ਰਾਗ ਦੀ ਸਾਧਾਰਣ ਰੂਪ-ਰੇਖਾ ਬਿਹਾਗ ਦੇ ਹੀ ਸਮਾਨ ਹੈ । ਬਿਹਾਗ ਦੇ ਨਿਯਮਾਂ ਵਿਚ ਥੋੜ੍ਹਾ ਬਹੁਤਾ ਪਰਿਵਰਤਨ ਕਰਕੇ ਖਮਾਜ ਦੀ "ਗਮ ਪ ਧ ਨ੍ਹੀ ਧ ਪ" ਸੁਰ ਸੰਗਤਿ ਦੇ ਸੰਜੋਗ ਤੋਂ ਬਿਹਾਗੜੇ ਦਾ ਸਰੂਪ ਸਥਾਪਿਤ ਕੀਤਾ ਜਾਂਦਾ ਹੈ ।

ਇਸ ਰਾਗ ਦੇ ਦੋ ਪ੍ਰਕਾਰ ਪ੍ਰਚਾਰ ਵਿਚ ਹਨ । ਇਕ ਵਿਚ ਦੋਵੇਂ ਮੱਧਿਅਮ ਅਤੇ ਦੂਜੇ ਵਿਚ ਦੋਵੇਂ ਨਿਸ਼ਾਦ ਪ੍ਰਯੋਗ ਹੁੰਦੇ ਹਨ । ਦੋ ਨਿਸ਼ਾਦਾਂ ਵਾਲੇ ਬਿਹਾਗੜੇ ਦਾ ਪੰਜਾਬ ਵਿਚ ਬਹੁਤ ਪ੍ਰਚਾਰ ਹੈ । ਅਸੀਂ ਇੱਥੇ ਪੰਜਾਬੀ ਬਿਹਾਗੜੇ ਤੇ ਹੀ ਵਿਚਾਰ ਕਰ ਰਹੇ ਹਾਂ ।

ਇਸ ਰਾਗ ਦੇ ਆਰੋਹ ਵਿਚ ਰਿਸ਼ਭ ਅਤੇ ਧੈਵਤ ਵਰਜਿਤ ਹਨ ਅਤੇ ਅਵਰੋਹ ਸੰਪੂਰਣ ਹੋਣ ਕਾਰਣ ਜਾਤੀ ਔਡਵ-ਸੰਪੂਰਣ ਹੈ । ਕੁਝ ਵਿਦਵਾਨ ਇਸ ਦੀ ਜਾਤੀ ਸ਼ਾਡਵ-ਸੰਪੂਰਣ ਮੰਨਦੇ ਹਨ । ਬਿਹਾਗੜਾ ਦੇ ਆਰੋਹ ਅਵਰੋਹ ਵਿਚ ਸ਼ੁੱਧ ਨਿਸ਼ਾਦ ਅਤੇ ਅਵਰੋਹ ਵਿਚ "ਸਾਂ ਨੀ ਪ, ਨ੍ਹੀ ਧ ਪ, ਗ ਮ ਗ" ਦੇ ਰੂਪ ਵਿਚ ਕੋਮਲ ਨਿਸ਼ਾਦ ਲਿਆ ਜਾਂਦਾ ਹੈ । ਇਸ ਦਾ ਵਾਦੀ ਗੰਧਾਰ ਅਤੇ ਸੰਵਾਦੀ ਤੀਬਰ ਨਿਸ਼ਾਦ ਹੈ । ਇਸ ਰਾਗ ਦੇ ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ । ਇਹ ਪੂਰਵਾਂਗ ਵਾਦੀ ਰਾਗ ਹੈ । ਕਲਾਕਾਰਾਂ ਦਾ ਵਿਚਾਰ ਹੈ ਕਿ ਬਿਹਾਗੜਾ ਵਿਚ ਸ਼ਿੰਗਾਰ ਰਸ ਦੀ ਪ੍ਰਧਾਨਤਾ ਹੈ । ਇਸ ਰਾਗ ਵਿਚ ਮੱਧਿਅਮ ਤੇ ਠਹਿਰਾਓ ਕਰਨ ਨਾਲ ਇਹ ਬੜਾ ਸੁੰਦਰ ਪ੍ਰਤੀਤ ਹੁੰਦਾ ਹੈ ।

**ਆਰੋਹ** :—ਸਾ ਗ, ਮ ਪ ਨੀ ਸਾਂ

**ਅਵਰੋਹ** :—ਸਾਂ ਨੀ ਧ ਪ, ਨ੍ਹੀ ਧ ਪ, ਗ ਮ ਗ, ਪ ਮ ਗ, ਰੇ ਸਾ ।

**ਮੁੱਖ ਅੰਗ** :—ਨ੍ਹੀ ਧ ਪ, ਗ ਮ ਗ, ਪ ਮ ਗ, ਰੇ ਸਾ ।

ਇਸ ਦੇ ਆਰੋਹ ਦੀ ਰੂਪ ਰੇਖਾ ਇਉਂ ਵੀ ਮੰਨੀ ਜਾਂਦੀ ਹੈ :—

**ਆਰੋਹ** :—ਨੀ ਸਾ ਗ ਮ ਪ ਧ ਨ੍ਹੀ ਧ ਪ, ਗ ਮ ਪ ਨੀ ਸਾਂ,

**ਅਵਰੋਹ** :— ਸਾਂ ਨੀ ਧ ਪ, ਨ੍ਹੀ ਧ ਪ, ਪ ਮ ਪ ਗ, ਮ ਗ ਰੇ ਸਾ ।

**ਮੁੱਖ ਅੰਗ** :—ਗ ਮ ਪ ਧ ਨ੍ਹੀ ਨ੍ਹੀ ਧ ਪ, ਗ ਮ ਗ, ਰੇ – ਸਾ ।

# ਰਾਗ ਬਿਹਾਗੜਾ ਸੁਰ ਵਿਸਤਾਰ

1. ਨ਼ੀ ਸਾ, ਸਾ ਰੇ ਸਾ ਸਾ ਨ਼ੀ, ਸਾ ਨ਼ੀ ਪ਼, ਨ਼̱ੀ ਧ਼ ਪ਼, ਧ਼ ਗ਼ ਮ਼ ਗ਼, ਗ਼ ਮ਼ ਧ਼ ਪ਼
ਨ਼̱ੀ ਧ਼ ਪ਼ ਗ਼ ਮ਼ ਗ਼, ਗ਼ ਮ਼ ਪ਼ ਨ਼ੀ ਸਾ, ਪ਼ ਨ਼ੀ ਸਾ ਰੇ ਸਾਰੇ ਨ਼ੀ ਸਾ ਗ, ਗ ਮ ਪ
ਗ ਮ ਗ, ਰੇ ਸਾ, ਨ਼ੀ ਨ਼ੀ ਗ ਸਾ ।

2. ਰੇ ਰੇ ਸਾ ਨ਼ੀ ਸਾ ਸਾ ਗ ਗ ਮ, ਪ ਮ ਪ ਗ, ਮ ਗ, ਰੇ ਸਾ ਨ਼ੀ ਸਾ
ਗ ਗ ਮ, ਨ਼ੀ ਸਾ ਗ ਮ ਪ, ਗ ਮ ਗ, ਗ ਮ ਨ̱ੀ ਧ ਪ, ਗ ਮ ਗ,
ਨ਼ੀ ਸਾ ਗ ਮ ਪ, ਗ ਮ ਪ ਧ ਨ̱ੀ ਨ̱ੀ ਧ ਪ, ਧ ਗ ਮ ਗ,
ਗ ਮ ਧ ਪ ਨ̱ੀ ਧ ਪ,
ਗ ਮ ਪ ਨੀ, ਸਾਂ ਨੀ ਪ, ਨ̱ੀ ਧ ਪ, ਗ ਮ ਗ, ਨ਼ੀ ਸਾ ਗ ਮ ਪ ਮ, ਪ ਗ,
ਮ ਗ, ਰੇ ਸਾ, ਨ਼ੀ ਨ਼ੀ ਗ ਸਾ ।

3. ਨ਼ੀ ਸਾ ਗ ਮ ਪ ਗ ਮ ਪ ਨੀ, ਪ ਨ̱ੀ ਧ ਪ ਗ ਮ ਪ ਨੀ, ਗ ਮ ਪ ਸਾਂ ਨੀ,
ਪ ਨੀ ਸਾਂ ਰੇਂ ਨੀ ਸਾਂ ਨੀ, ਗ ਮ ਪ ਨੀ ਸਾਂ, ਨੀ ਸਾਂ, ਪ ਨੀ ਸਾਂ ਰੇਂ ਨੀ ਸਾਂ ਗਂ,
ਰੇਂ ਸਾਂ, ਨੀ ਸਾਂ ਗਂ ਗਂ ਮਂ, ਗਂ ਸਾਂ, ਗ ਮ ਪ ਨੀ, ਪ ਨੀ ਸਾਂ ਰੇਂ ਨੀ ਸਾਂ ਗਂ ਮਂ ਗਂ,
ਗਂ ਮਂ ਪਂ ਗਂ ਮਂ ਗਂ, ਰੇਂ ਸਾਂ, ਸਾਂਰੇਂ ਸਾਂ ਸਾਂ ਨੀ, ਪ ਨ̱ੀ ਧ ਪ ਧ⁀ਗ ਮ ਗ,
ਮ ਗ ਪ ਮ ਧ ਪ ਨ̱ੀ ਧ ਪ ਗ ਮ ਗ, ਪ ਮ ਪ ਗ, ਮ ਗ,
ਰੇ ਸਾ, ਨ਼ੀ ਨ਼ੀ ਗ ਸਾ ।

ੴ ਸਤਿਗੁਰ ਪ੍ਰਸਾਦਿ ॥

ਰਾਗੁ ਬਿਹਾਗੜਾ ਮਹਲਾ ੯ ॥

ਹਰਿ ਕੀ ਗਤਿ ਨਹਿ ਕੋਊ ਜਾਨੈ ॥
ਜੋਗੀ ਜਤੀ ਤਪੀ ਪਚਿ ਹਾਰੇ
ਅਰੁ ਬਹੁ ਲੋਗ ਸਿਆਨੇ ॥ ੧ ॥ ਰਹਾਉ ॥
ਛਿਨ ਮਹਿ ਰਾਉ ਰੰਕ ਕਉ ਕਰਈ
ਰਾਉ ਰੰਕ ਕਰਿ ਡਾਰੇ ॥
ਰੀਤੇ ਭਰੇ ਭਰੇ ਸਖਨਾਵੈ
ਯਹ ਤਾ ਕੋ ਬਿਵਹਾਰੇ ॥ ੧ ॥
ਅਪਨੀ ਮਾਇਆ ਆਪਿ ਪਸਾਰੀ
ਆਪਹਿ ਦੇਖਨਹਾਰਾ ॥
ਨਾਨਾ ਰੂਪੁ ਧਰੇ ਬਹੁ ਰੰਗੀ
ਸਭ ਤੇ ਰਹੈ ਨਿਆਰਾ ॥ ੨ ॥
ਅਗਨਤ ਅਪਾਰੁ ਅਲਖ ਨਿਰੰਜਨ
ਜਿਹ ਸਭ ਜਗੁ ਭਰਮਾਇਓ ॥
ਸਗਲ ਭਰਮ ਤਜਿ ਨਾਨਕ ਪ੍ਰਾਣੀ
ਚਰਨਿ ਤਾਹਿ ਚਿਤੁ ਲਾਇਓ ॥ ੩ ॥ ੧ ॥

## ਰਾਗ ਬਿਹਾਗੜਾ ਤਿੰਨਤਾਲ

**ਸਥਾਈ :—**

| | | | |
|---|---|---|---|
| | | ਸਾਰੇ ਨ਼ੀਸਾ ਮ ਗ | ਪ ਪ ਨੀ ਸਾਂ |
| | | ਹऽ ਰਿऽ ਕੀ ऽ | ਗ ਤਿ ਨ ਹਿ |
| | | 0 | 3 |
| ਨੀ – ਪ ਨੀ | ਧ ਪ ਗਮ ਗ | ਗ ਮ ਪਧ ਨੀ (ਸਾਂ) | ਧ ਪ – ਪ |
| ਕੋ ऽ ਉ ऽ | ਜਾ ऽ ਨੈऽ ऽ | ਜੋ ऽ ਗੀऽ ऽ | ਜ ਤੀਂ ऽ ਤ |
| × | 2 | 0 | 3 |
| ਪ ਧ ਗ ਮ | ਗ – ਰੇ ਸਾ – | ਸਾ ਨ਼ੀ ਪ਼ ਨ਼ੀ | ਸਾ ਮ ਗ ਪ |
| ਪੀ ऽ ਪ ਚਿ | ਹਾ ऽऽ ਰੇ ऽ | ਅ ਰੁ ਬ ਹੁ | ਲੋ ऽ ऽ ਗ |
| × | 2 | 0 | 3 |
| ਸਾਂਰੇਂ ਸਾਂਨੀ ਧਪ ਗਮ | ਪਧ ਨ਼ੀਨ਼ੀ ਧਪ ਮਗ | | |
| ਸਿਆ ऽऽ ऽऽ ऽऽ | ਨੇऽ ऽऽ ऽऽ ऽऽ | | |
| × | 2 | | |
| | **ਅੰਤਰਾ :—** | ਪ ਪ ਪ ਪ | ਸਾਂ – ਸਾਂ ਸਾਂ |
| | | ਛਿ ਨ ਮ ਹਿ | ਰਾ ऽ ਉ ਰੈ |
| | | 0 | 3 |
| – ਸਾਂ ਸਾਂ – | ਨੀ ਰੇਂ ਸਾਂ – | ਪ – ਨੀ ਸਾਂ | – ਨੀ ਰੇਂ ਸਾਂ |
| ऽ ਕ ਕਉ ऽ | ਕ ਰ ਈ ऽ | ਰਾ ऽ ਉ ਰੈ | ऽ ਕ ਕ ਰਿ |
| × | 2 | 0 | 3 |
| ਸਾਂਰੇਂ ਸਾਂਨੀ ਪ ਨੀ | ਧ ਪ ਗਮ ਗ | ਗ ਮ ਪਧ ਨ਼ੀ ਨ਼ੀ | ਧ ਪ – ਪ |
| ਙਾऽ ऽऽ ऽ ऽ | ਰੇ ऽ ऽऽ ऽ | ਰੀ ऽ ਤੇऽ ऽऽ | ਭ ਰੇ ऽ ਭ |
| × | 2 | 0 | 3 |
| ਪ ਧ ਗ ਮ | ਗ – ਰੇ ਸਾ – | ਸਾ ਨ਼ੀ ਪ਼ ਨ਼ੀ | ਸਾ ਮ ਗ ਪ |
| ਰੇ ऽ ਸ ਖ | ਨਾ ऽऽ ਵੈ ऽ | ਯ ਹ ਤਾ ऽ | ਕੋ ऽ ਬਿ ਵ |
| × | 2 | 0 | 3 |
| ਸਾਂਰੇਂ ਸਾਂਨੀ ਪਧ ਗਮ | ਪਨ਼ੀ ਧਪ ਗਮ ਗ | | |
| ਹਾऽ ऽऽ ऽऽ ऽऽ | ਰੇऽ ऽऽ ऽऽ ऽ | | |
| × | 2 | | |

# ਰਾਗ ਸੋਰਠਿ

## ਸੰਖੇਪ ਪਰਿਚਯ

ਕੋਮਲ ਮਧਿਅਮ, ਦੋ ਨਿਸ਼ਾਦ ਆਰੋਹ ਵਿਚ ਗ ਧ ਨਾ ਲਗਾਓ ।
ਰਿਸ਼ਭ ਵਾਦੀ ਧੈਵਤ ਸੰਵਾਦੀ ਸੋਰਠ ਗੁਣੀ ਜਨ ਗਾਓ ।

ਸੋਰਠ, ਖਮਾਜ ਮੇਲ (ਥਾਟ) ਦੇ ਰਾਗਾਂ ਵਿਚੋਂ ਇਕ ਅਤਿ ਮਧੁਰ ਰਾਗ ਹੈ । ਇਸ ਰਾਗ ਵਿਚ ਰਿਸ਼ਭ, ਗੰਧਾਰ, ਧੈਵਤ ਤੀਬਰ ਅਤੇ ਨਿਸ਼ਾਦ ਦੋਵੇਂ ਲਗਦੇ ਹਨ । ਇਸ ਦੇ ਆਰੋਹ ਵਿਚ ਕੋਮਲ ਨਿਸ਼ਾਦ ਲਿਆ ਜਾਂਦਾ ਹੈ । ਸੋਰਠ ਵਿਚ ਗ੍ਰਹ ਸੁਰ ਮੱਧਿਅਮ ਅਤੇ ਨਿਆਸ ਸੁਰ ਰਿਸ਼ਭ ਮੰਨਿਆ ਜਾਂਦਾ ਹੈ । ਸੋਰਠ ਵਿਚ ਗੰਧਾਰ ਸੁਰ ਦੀ ਹੋਂਦ ਨਹੀਂ ਦੇ ਹੀ ਸਮਾਨ ਹੈ । ਕਈ ਕਲਾਕਾਰ ਗੰਧਾਰ ਦੀ ਵਰਤੋਂ ਸਪੱਸ਼ਟ ਤੌਰ ਤੇ ਕਰਦੇ ਹਨ ਅਤੇ ਕਈ ਗੁਪਤ ਢੰਗ ਨਾਲ । "ਮ ਰੇ ਸਾ" ਸੁਰ ਸੰਗਤਿ ਲੈਣ ਵੇਲੇ ਗੰਧਾਰ ਦਾ ਸਪਰਸ਼ ਹੋ ਹੀ ਜਾਂਦਾ ਹੈ । ਪ੍ਰਾਚੀਨ ਸੰਸਕ੍ਰਿਤ ਗ੍ਰੰਥਕਾਰ ਸੋਰਠ ਦਾ ਆਰੋਹ-ਅਵਰੋਹ ਸੰਪੂਰਣ ਸਵੀਕਾਰਦੇ ਹਨ ਪਰੰਤੂ ਆਧੁਨਿਕ ਗਾਇਕ ਗੰਧਾਰ ਸੁਰ ਨੂੰ ਵਰਜਿਤ ਹੀ ਕਰਦੇ ਹਨ ਜਾਂ ਗੁਪਤ ਢੰਗ ਨਾਲ ਮੀਂਡ ਦੁਆਰਾ ਲੈਂਦੇ ਹਨ । ਅਸਾਡਾ ਵਿਚਾਰ ਹੈ ਕਿ ਸੋਰਠ ਵਿਚ ਗੰਧਾਰ ਦਾ ਤਿਆਗ ਹੀ ਕਰਨਾ ਉਚਿੱਤ ਹੈ ਤਾਂ ਜੋ ਇਹ ਆਪਣੇ ਅਤਿ ਨਿਕਟ ਵਰਤੀ ਰਾਗ ਦੇਸ਼ ਨਾਲੋਂ ਸਹਿਜੇ ਹੀ ਵੱਖ ਰਖਿਆ ਜਾ ਸਕੇ । "ਮ ਰੇ" ਸੁਰਾਂ ਦੀ ਮੀਂਡ ਵਿਚ ਹੀ ਇਸ ਰਾਗ ਦੀ ਸਾਰੀ ਸੁੰਦਰਤਾ ਦਾ ਰਹੱਸ ਛੁਪਿਆ ਹੋਇਆ ਹੈ । ਸੋਰਠ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਦੋਵੇਂ ਸੁਰ ਵਰਜਿਤ ਹਨ ਇਸ ਕਾਰਣ ਇਸ ਦੀ ਜਾਤੀ ਔਡਵ-ਸ਼ਾਡਵ ਹੈ । ਇਸ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਸੁਰ ਧੈਵਤ ਹੈ । ਇਸ ਦੇ ਗਾਉਣ ਦਾ ਵੇਲਾ ਰਾਤ ਦਾ ਦੂਜਾ ਪਹਿਰ ਹੈ । ਇਹ ਪੂਰਵਾਂਗ ਵਾਦੀ ਰਾਗਾਂ ਦੇ ਵਰਗ ਵਿਚ ਆਉਂਦਾ ਹੈ । ਵਿਦਵਾਨਾਂ ਨੇ ਸੋਰਠ ਨੂੰ ਗੰਭੀਰ ਪ੍ਰਕ੍ਰਿਤੀ ਦਾ ਰਾਗ ਮੰਨਿਆ ਹੈ । ਸੋਰਠ ਅਤੇ ਦੇਸ਼ ਦੇ ਕਈ ਸਥਾਨਾਂ ਤੇ ਮੁਹਾਂਦਰੇ ਰਲ ਮਿਲ ਜਾਂਦੇ ਹਨ ਪਰੰਤੂ "ਧ ਮ ਰੇ" ਸੁਰ ਸੰਗਤਿ ਦੁਆਰਾ ਸੋਰਠ ਬੜੀ ਸੌਖੀ ਤਰ੍ਹਾਂ ਦੇਸ਼ ਨਾਲੋਂ ਨਿੱਖੜ ਜਾਂਦਾ ਹੈ ।

ਕਈ ਗ੍ਰੰਥਕਾਰਾਂ ਨੇ ਸੋਰਠ ਨੂੰ ਰਾਗਣੀ ਮੰਨਿਆ ਹੈ ਪਰ ਗੁਰਮਤਿ ਸੰਗੀਤ ਪ੍ਰਥਾ ਵਿਚ ਇਸ ਨੂੰ ਰਾਗ ਹੀ ਮੰਨਿਆ ਗਿਆ ਹੈ, ਰਾਗਣੀ ਨਹੀਂ ।

**ਆਰੋਹ** :--ਸਾ ਰੇ, ਮ ਪ, ਨੀ ਸਾਂ

**ਅਵਰੋਹ** :— ਰੇਂ, ਨ਼ੀ ਧ, ਮ ਪ ਧ, ਮ ਰੇ, ਨ਼ੀ ਸਾ ।

**ਮੁੱਖ ਅੰਗ** :—ਸ, ਮਰ, ਮਪਧਮਰ, ਨ਼ੀ ਸਾ ।

# ਰਾਗ ਸੋਰਠਿ ਸੁਰ ਵਿਸਥਾਰ

1. ਨ਼ੀ ਸਾ, ਨ਼ੀ ਸਾ, ਰੇ ਨ਼ੀ ਧ਼ ਪ਼, ਧ਼ ਮ਼ ਰੇ਼, ਮ਼ ਪ਼ ਨ਼ੀ ਧ਼ ਪ਼, ਮ਼ ਪ਼ ਨ਼ੀ ਨ਼ੀ
ਸਾ, ਨ਼ੀ ਸਾ ਰੇ ਮ ਰੇ, ਸਾ ਸਾ, ਰੇ ਰੇ ਮ ਪ, ਮ ਰੇ, ਪ ਮ ਰੇ, ਮ ਪ ਧ
ਪ ਧ ਮ ਰੇ, ਰੇ ਮ ਰੇ ਪ ਮ ਰੇ, ਸਾ, ਨ਼ੀ ਨ਼ੀ ਰੇ ਮ ਰੇ।

2. ਸਾ ਸਾ, ਰੇ ਰੇ ਮ ਪ, ਮ ਪ ਧ ਮ ਰੇ. ਰੇ ਪ, ਮ ਪ ਧ ਮ ਰੇ, ਨ਼ੀ ਧ ਪ ਧ
ਮ ਪ ਧ ਮ ਰੇ, ਰੇ ਰੇ ਮ ਪ, ਰੇ ਮ ਪ ਧ ਮ ਪ ਨੀ ਨੀ, ਸਾਂ, ਨੀ ਸਾਂ ਨੀ ਸਾਂ,
ਪ ਧ ਮ ਪ ਨੀ ਨੀ ਸਾਂ, ਨੀ ਸਾਂ ਰੇਂ ਨ਼ੀ ਧ ਪ, ਧ ਮ ਰੇ. ਨ਼ੀ ਨ਼ੀ ਸਾ. ਨ਼ੀ ਨ਼ੀ
ਰੇ ਮ ਰੇ।

3. ਸਾ ਰੇ ਮ ਰੇ, ਮ ਪ ਧ ਪ, ਧ ਮ ਰੇ, ਮ ਪ ਨੀ ਨੀ ਸਾਂ,
ਪ ਧ ਮ ਪ ਨੀ ਸਾਂ ਰੇਂ, ਰੇਂ ਨ਼ੀ ਧ ਪ, ਪ ਮ ਧ ਪ ਸਾਂ ਨੀ ਰੇਂ ਸਾਂ ਨੀ ਸਾਂ ਰੇਂ,
ਨੀ ਸਾਂ ਰੇਂ ਰੇਂ ਸਾਂ, ਮਂ ਰੇਂ ਸਾਂ, ਰੇਂ ਰੇਂ ਮਂ ਪਂ, ਮਂ ਰੇਂ, ਪਂ ਮਂ ਰੇਂ
ਨੀ ਸਾਂ ਰੇਂ ਨੀ ਸਾ ਰੇਂ ਨ਼ੀ ਧ, ਮ ਰੇ, ਰੇ ਮ ਮ ਪ ਮ ਨੀ ਨੀ ਸਾਂ ਰੇਂ ਨ਼ੀ ਧ ਪ.
ਧ ਮ ਰੇ, ਪ ਮ ਰੇ, ਨ਼ੀ ਨ਼ੀ ਸਾ, ਨ਼ੀ ਨ਼ੀ ਰੇ ਮ ਰੇ।

ੴ ਸਤਿਗੁਰ ਪ੍ਰਸਾਦਿ ॥

ਸੋਰਠਿ ਮਹਲਾ ੯ ॥

ਰੇ ਮਨ ਰਾਮ ਸਿਉ ਕਰਿ ਪ੍ਰੀਤਿ ॥
ਸ੍ਰਵਨ ਗੋਬਿੰਦ ਗੁਨੁ ਸੁਨਉ
ਅਰੁ ਗਾਉ ਰਸਨਾ ਗੀਤਿ ॥ ੧ ॥ ਰਹਾਉ ॥
ਕਰਿ ਸਾਧ ਸੰਗਤਿ ਸਿਮਰੁ ਮਾਧੋ
ਹੋਹਿ ਪਤਿਤ ਪੁਨੀਤ ॥
ਕਾਲੁ ਬਿਆਲੁ ਜਿਉ ਪਰਿਓ ਡੋਲੈ
ਮੁਖੁ ਪਸਾਰੇ ਮੀਤ ॥ ੧ ॥
ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ
ਸਮਝਿ ਰਾਖਉ ਚੀਤਿ ॥
ਕਹੈ ਨਾਨਕੁ ਰਾਮੁ ਭਜਿ ਲੈ
ਜਾਤ ਅਉਸਰੁ ਬੀਤਿ ॥ ੨ ॥ ੧ ॥

# ਰਾਗ ਸੋਰਠ ਤਿੰਨਤਾਲ

**ਸਥਾਈ :—**

| | | | |
|---|---|---|---|
| | | | ਮ ਰੇ ਮ ਪ |
| | | | ਰੇ ऽ ਮ ਨ |
| | | | 3 |
| ਨੀ ਸਾਂ – ਸਾਂ | ਨੀਸਾਂ ਰੇਂ ਸਾਂ ਸਾਂ ਰੇਂ | ਨੀ – ਧਪ ਧ | – ਪਪ ਪ ਪ |
| ਰਾ ऽ ऽ ਮ | ਜਿਉ ऽ ਕ ਰਿ ऽ | ਪ੍ਰੀ ऽ ऽऽ ਤਿ | ऽ ਸੁ ਵ ਨ |
| × | 2 | 0 | 3 |
| | | | ਮ |
| ਧਪ ਧ ਮ ਮ | – ਮਰੇ ਰੇ ਪ | ਮ – ਰੇ ਨੀ ਸਾ | ਰੇ ਮ ਪ ਨੀ |
| ਗੋ ऽऽ ਬਿੰ ਦ | ਗੁऽ, ਨ ਮੁ | ਨਉ ऽऽ ਅ ਰੁ | ਗਾ ऽ ऽ ਉ |
| × | 2 | 0 | 3 |
| ਸਾਂ ਨੀ ਸਾਂ – | ਪਧ ਮਪ ਨੀਸਾਂ ਰੇਂ | ਨੀ ਧ ਪ ਧ | |
| ਹ ਸ ਨਾ ऽ | ਗੀऽ ऽऽ ऽऽ ऽ | ऽ ऽ ऽ ਤਿ | |
| × | 2 | 0 | |
| | | **ਅੰਤਰਾ :—** | ਮ ਮ ਮ ਮ |
| | | | ਕ ਰਿ ਸਾ ਧ |
| | | | 3 |
| ਪ – ਨੀ ਨੀ | – ਸਾਂ ਸਾਂ ਨੀ | ਸਾਂ – ਸਾਂ – | – ਨੀ – ਨੀ |
| ਸੰ ऽ ਗ ਤਿ | ऽ ਮਿ ਮ ਰੁ | ਮਾ ऽ ਧੋ ऽ | ऽ ਹੋ ऽ ਹਿ |
| × | 2 | 0 | 3 |
| | | | ਮ |
| ਸਾਂ ਨੀ ਸਾਂ ਸਾਂ | ਪਨੀ ਸਾਂਰੇਂ ਸਾਂ ਰੇਂ | ਨੀ ਨੀ ਧ ਪ | ਰੇ – ਮ ਪ |
| ਪ ਤਿ ਤ ਪੁ | ਨੀऽ ऽऽ ऽ ऽ | ऽ ऽ ऽ ਤ | ਕਾ ऽ ਲੁ ਬਿਆ |
| × | 2 | 0 | 3 |
| – ਨੀ ਧ ਪ | ਮ ਪ ਧਪ ਧ | ਮ – ਮ ਰੇ | – ਮ ਪ ਪ |
| ऽ ਲੁ ਜਿਉ ऽ | ਪ ਰਿ ਓऽ ऽ | ਡੱ ऽ ਲੈ ऽ | ऽ ਮੁ ਖੁ ਪ |
| × | 2 | 0 | 3 |
| ਨੀ – ਸਾਂ – | ਪਧ ਮਪ ਨੀਸਾਂ ਰੇਂ | ਨੀ ਧ ਪ ਧ | |
| ਸਾ ऽ ਰੇ ऽ | ਮੀऽ ऽऽ ऽऽ . ऽ | ऽ ऽ ऽ ਤ | |
| × | 2 | 0 | |

## ਸੋਰਠਿ ਮਹਲਾ ੯ ॥

ਮਨ ਕੀ ਮਨ ਹੀ ਮਾਹਿ ਰਹੀ ॥
ਨਾ ਹਰਿ ਭਜੇ ਨ ਤੀਰਥ ਸੇਵੇ
ਚੋਟੀ ਕਾਲਿ ਗਹੀ ॥ ੧ ॥ ਰਹਾਉ ॥
ਦਾਰਾ ਮੀਤ ਪੂਤ ਰਥ ਸੰਪਤਿ
ਧਨ ਪੂਰਨ ਸਭ ਮਹੀ ॥
ਅਵਰ ਸਗਲ ਮਿਥਿਆ ਏ ਜਾਨਉ
ਭਜਨੁ ਰਾਮੁ ਕੋ ਸਹੀ ॥ ੧ ॥
ਫਿਰਤ ਫਿਰਤ ਬਹੁਤੇ ਜੁਗ ਹਾਰਿਓ
ਮਾਨਸ ਦੇਹ ਲਹੀ ॥
ਨਾਨਕ ਕਹਤ ਮਿਲਨ ਕੀ ਬਰੀਆ
ਸਿਮਰਤ ਕਹਾ ਨਹੀ ॥ ੨ ॥ ੨ ॥

## ਰਾਗ ਸੋਰਠਿ ਤਿੰਨਤਾਲ

**ਸਥਾਈ** :—

| | | | |
|---|---|---|---|
| | ਨੀ ਨੀ ਨੀਸਾਂ ਰੇਂ | ਨ਼ੀ ਨ਼ੀ ਧਪ ਧ | ਮ ਰੇ ਨ਼ੀ ਸਾ |
| | ਮ ਨ ਕੀऽ ऽ | ਮ ਨ ਹੀऽ ऽ | ਮਾ ऽ ਹਿ ਰ |
| | 2 | 0 | 3 |
| ਰੇ ਮ ਰੇ –, | ਸਾ ਰੇ ਨ਼ੀ ਸਾ | ਨ਼ੀ – ਸਾ ਸਾ | ਮ<br>ਰੇ ਮ ਮ ਰੇ |
| ਹੀ ऽ ऽ ऽ, | ऽ ऽ ऽ ऽ | ਨਾ ऽ ਹ ਰਿ | ਭ ਜੇ ऽ ਨ |
| × | 2 | 0 | 3 |
| ਰੇਮ ਪਧ ਪ ਧ | ਮ – ਰੇ – | ਮ ਰੇ ਮ ਪ | ਨੀ – ਸਾਂ ਸਾਂ |
| ਤੀऽ ऽऽ ਰ ਥ | ਸੇ ऽ ਵੇ ऽ | ਚੋ ऽ ਟੀ ऽ | ਕਾ ऽ ਲਿ ਗ |
| × | 2 | 0 | 3 |
| ਨੀਸਾਂ ਰੇਂ ਨ਼ੀ ਧਪ | | | |
| ਹੀऽ ऽ ऽ ऽऽ | | | |
| × | | | |

**ਅੰਤਰਾ** :—

| | | | |
|---|---|---|---|
| | | ਪ<br>ਮ – ਮ – | ਧ ਸਾਂ<br>ਪ – ਪ ਨੀ |
| | | ਦਾ ऽ ਰਾ ऽ | ਮੀ ऽ ਤ ਪ੍ਰ |
| | | 0 | 2 · |
| – ਨੀ ਸਾਂ ਨੀ | ਸਾਂ – ਸਾਂ ਸਾਂ | ਨੀ ਨੀ ਨੀ – | ਸਾਂ ਨੀ ਸਾਂ ਸਾਂ |
| ऽ ਤ ਰ ਥ | ਸੰ ऽ ਪ ਤਿ | ਧ ਨ ਪ੍ਰ ऽ | ਰ ਨ ਸ ਭ |
| × | 2 | 0 | 3 |
| ਨੀ ਸਾਂ ਨੀਸਾਂ ਰੇਂ | ਨ਼ੀ ਨ਼ੀ ਧ ਪ | ਮ<br>ਤੇ ਰੇ ਮ ਮ | ਪ ਪ ਪ ਪ |
| ਮ ਹੀ ऽऽ ऽ | ऽ ऽ ऽ ऽ | ਅ ਵ ਰ ਸ | ਗ ਲ ਮਿ ਥਿ |
| × | 2 | 0 | 3 |
| ਮਪ ਧ ਪ ਧ | ਮ – ਮ ਰੇ | ਮ ਪ ਪ ਨੀ | ਸਾਂ ਨੀ ਸਾਂ – ਸਾਂ |
| ਆऽ ऽ ਏ ऽ | ਜਾ ऽ ਨਉ ऽ | ਭ ਜੁ ਨ ਰਾ | ऽ ਮੁ ਕੋ ऽ ਸ |
| × | 2 | 0 | 3 |
| ਨੀਸਾਂ ਰੇਂ ਨ਼ੀਨ਼ੀ ਧਪ | | | |
| ਹੀ ऽ ऽऽ ऽऽ | | | |
| × | | | |

## ਸੋਰਠਿ ਮਹਲਾ ੯ ॥

ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ
ਰਾਮ ਭਗਤਿ ਨਹਿ ਕੀਨੀ ॥ ੧ ॥ ਰਹਾਉ ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ
ਧਨ ਜੋਰਨ ਕਉ ਧਾਇਆ ॥
ਅੰਤਿ ਸੰਗ ਕਾਹੂ ਨਹੀ ਦੀਨਾ
ਬਿਰਥਾ ਆਪੁ ਬੰਧਾਇਆ ॥ ੧ ॥
ਨਾ ਹਰਿ ਭਜਿਓ ਨਾ ਗੁਰ ਜਨੁ ਸੇਵਿਓ
ਨਹ ਉਪਜਿਓ ਕਛੁ ਗਿਆਨਾ ॥
ਘਟਿ ਹੀ ਮਾਹਿ ਨਿਰੰਜਨੁ ਤੇਰੈ
ਤੈ ਖੋਜਤ ਉਦਿਆਨਾ ॥ ੨ ॥
ਬਹੁਤੁ ਜਨਮ ਭਰਮਤ ਤੈ ਹਾਰਿਓ
ਅਸਥਿਰ ਮਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ
ਨਾਨਕ ਬਾਤ ਬਤਾਈ ॥ ੩ ॥ ੩ ॥

# ਰਾਗ ਸੋਰਠਿ ਤਿੰਨਤਾਲ

**ਸਥਾਈ** :—

| | | | |
|---|---|---|---|
| | | | ਮ<br>ਰੇ ਰੇ ਮ ਪ<br>ਮ ਨ ਰੇ ऽ<br>3 |
| ਨੀ – ਸਾਂ ਸਾਂ | ਨੀ ਸਾਂ ਨੀਸਾਂ ਰੇਂ | ਨ਼ੀ ਧ ਪ ਧ | – ਮ ਮ ਮ |
| ਕਉ ऽ ਨੁ ਕੁ | ਮ ਤਿ ਤੈऽ ऽ | ਲੀ ऽ ਨੀ ऽ | ऽ ਪ ਰ ਦਾ |
| × | 2 | 0 | × |
| ਮਪ ਨ਼ੀ ਧ ਪ | ਧਪ ਧ (ਮ) ਮ | ਮ ਰੇ ਨ਼ੀ ਸਾ | ਸਾਰੇ ਮਰੇ ਮ ਪ |
| ਰਾऽ ऽ ਕਿੰ ऽ | ਦਿਆ ऽ ਰ ਸ | ਰ ਚਿ ਓ ऽ | ਰਾऽ ऽऽ ਮ ਭ |
| × | 2 | 0 | 3 |
| ਨੀ ਨੀ ਸਾਂ ਸਾਂ | ਨ਼ੀਧ ਪਧ ਮਪ ਨੀਸਾਂ | ਰੇਂ ਸਾਂਰੇਂ ਨ਼ੀਧ ਪਧ | |
| ਗ ਤਿ ਨ ਹੀ | ਕੀऽ ऽऽ ऽऽ ऽऽ | ਨੀ ऽऽ ऽऽ ऽऽ | |
| × | 2 | 0 | |

**ਅੰਤਰਾ** :—

| | | | |
|---|---|---|---|
| | | | ਮ ਮ ਪ ਨੀ<br>ਮੁ ਕ ਤਿ ਪੰ<br>3 |
| – ਨੀ ਨੀ – | ਸਾਂ – ਸਾਂ – | ਨੀਸਾਂ ਰੇਂ ਰੇਂ ਰੇਂ | ਨੀ ਸਾਂ ਰੇਂ ਮਂ |
| ऽ ਥੁ ਜਾ | ਨਿਓ ऽ ਤੈ ऽ | ਨਾऽ ऽ ਹ ਨਿ | ਧ ਨ ਜੋ ऽ |
| × | 2 | 0 | 3 |
| ਮਂ ਰੇਂ ਨੀ ਸਾਂ | ਨੀਸਾਂ ਰੇਂ ਸਾਂ ਰੇਂ | ਨ਼ੀ ਧ ਪ – | ਧ – ਪ ਮ |
| ਰ ਨ ਕਉ ऽ | ਧਾऽ ऽ ऽ ऽ | ਇਆ ऽ ऽ ऽ | ਅੰ ऽ ਤਿ ਸੰ |
| × | 2 | 0 | 3 |
| – ਪ ਮਪ ਸਾਂ | ਨ਼ੀ ਧ ਪ ਧ | ਮ – ਮ ਰੇ | ਰੇਂ ਮਂ ਰੇਂ – |
| ऽ ਗ ਕਾऽ ऽ | ਹੂ ऽ ਨ ਹੀ | ਦੀ ऽ ਨਾ ऽ | ਬਿ ਰ ਥਾ ऽ |
| × | 2 | 0 | 3 |
| ਸਾਂ ਰੇਂ ਨੀ ਸਾਂ | ਮਪ ਨੀਸਂ ਰੇਂਸਾਂ ਨੀਸਾਂ | ਨ਼ੀਧ ਪਧ ਮਮ ਰੇ | |
| ਆ ऽ ਪੁ ਬੰ | ਧਾऽ ऽऽ ऽऽ ऽऽ | ਇਆ ऽऽ ऽऽ ऽ | |
| × | 2 | 0 | |

## ਸੋਰਠਿ ਮਹਲਾ ੯ ॥

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥
ਜਿਹ ਸਿਮਰਤ ਗਨਕਾ ਸੀ ਉਧਰੀ
ਤਾ ਕੋ ਜਸੁ ਉਰਧਾਰੋ ॥ ੧ ॥ ਰਹਾਉ ॥
ਅਟਲ ਭਇਓ ਧ੍ਰੂਅ ਜਾ ਕੈ ਸਿਮਰਨਿ
ਅਰੁ ਨਿਰਭੈ ਪਦੁ ਪਾਇਆ ॥
ਦੁਖ ਹਰਤਾ ਇਹ ਬਿਧਿ ਕੋ ਸੁਆਮੀ
ਤੈ ਕਾਹੇ ਬਿਸਰਾਇਆ ॥ ੧ ॥
ਜਬ ਹੀ ਸਰਨਿ ਗਹੀ ਕਿਰਪਾ ਨਿਧਿ
ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ
ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥
ਅਜਾਮਲੁ ਪਾਪੀ ਜਗੁ ਜਾਨੇ
ਨਿਮਖ ਮਾਹਿ ਨਿਸਤਾਰਾ ॥
ਨਾਨਕ ਕਹਤ ਚੇਤ ਚਿੰਤਾਮਨਿ
ਤੈ ਭੀ ਉਤਰਹਿ ਪਾਰਾ ॥ ੩ ॥ ੪ ॥

# ਰਾਗ ਸੋਰਠਿ ਤਾਲ ਰੂਪਕ

**ਸਥਾਈ :—**

| | | | | | |
|---|---|---|---|---|---|
| ਨ਼ੀ ਸਾ ਰੇ | – ਮ | ਰੇ ਪ | ਮ ਰੇ ਨ਼ੀ | ਨ਼ੀ ਸਾ | – ਸਾ |
| ਮ ਨ ਰੇ | ऽ ਪ੍ਰ | ਭ ਕੀ | ਸ ਰ ਨਿ | ਬਿ ਚਾ | ऽ ਰੋ |
| ⊗ | 2 | 3 | ⊗ | 2 | 0 |
| ਰੇਰੇ ਮ ਮ | ਪ ਪ | ਪ ਪ | ਧਪ ਧ ਮ | ਮ ਮ | ਮ ਰੇ |
| ਜਿਹ ਸਿ ਮ | ਰ ਤ | ਗ ਨ | ਕਾऽ ऽ ਸੀ | ਉ ਧ | ਰੀ ऽ |
| ⊗ | 2 | 3 | ⊗ | 2 | 03 |
| ਮ ਪ ਪ | ਨੀ ਨੀ | ਸਾਂ ਸਾਂ | ਨੀਸਾਂ ਰੇਂ ਨ਼ੀਧ | ਪਧ ਮਪ | ਧਮ ਰੇਂ |
| ਤਾ ऽ ਕੋ | ਜ ਸੁ | ਉ ਰ | ਧਾऽ ऽ ऽऽ | ਰੇऽ ऽऽ | ऽऽ ऽ |
| ⊗ | 2 | 3 | ⊗ | 2 | 3 |
| | | **ਅੰਤਰਾ :—** | | | |
| ਮਮ ਰੇ ਮ | ਪ – | ਨੀ ਨੀ | ਸਾਂ – ਨੀ | ਸਾਂ ਸਾਂ | ਸਾਂ ਸਾਂ |
| ਅਟ ਲ ਭ | ਇਓ ऽ | ਧ੍ਰੂ ਅ | ਜਾ ऽ ਕੈ | ਸਿ ਮ | ਰ ਨਿ |
| ⊗ | 2 | 3 | ⊗ | 2 | 3 |
| ਪਪ ਨੀ ਨੀ | ਸਾਂ – | ਰੇਂ ਰੇਂ | ਪਨੀ ਸਾਂਰੇਂ ਸਾਂਰੇਂ | ਨ਼ੀ ਧ | ਪ ਧ |
| ਅਰੁ ਨਿ ਰ | ਭੈ ऽ | ਪ ਦੁ | ਪਾऽ ऽऽ ऽऽ | ਇਆ ऽ | ऽ ऽ |
| ⊗ | 2 | 3 | ⊗ | 2 | 3 |
| ਮਰੇ ਮ ਪ | ਧਪ ਸਾਂਨ਼ੀ | ਧ ਪ | ਧ ਪ ਧ | ਮ – | ਮ ਰੇ |
| ਦੁਖ ਹ ਰ | ਤਾऽ ऽऽ | ਇ ਹ | ਬਿ ਧਿ ਕੋ | ਸੁਆ ऽ | ਮੀ ऽ |
| ⊗ | 2 | 3 | ⊗ | 2 | 3 |
| ਨੀ – ਨੀ | ਸਾਂ ਨੀ | ਸਾਂ ਸਾਂ | ਪਨੀ ਸਾਂਰੇਂ ਨ਼ੀਧ | ਪਧ ਮਮ | ਰੇਸਾ ਨ਼ੀਸਾ |
| ਤੋ ऽ ਕਾ | ਹੇ ऽ | ਬਿ ਸ | ਰਾऽ ऽऽ ऽऽ | ਇਆ ऽऽ | ऽऽ ऽऽ |
| ⊗ | 2 | 3 | ⊗ | 2 | 3 |

## ਸੋਰਠਿ ਮਹਲਾ ੯ ॥

ਪ੍ਰਾਨੀ ਕਉਨੁ ਉਪਾਉ ਕਰੈ ॥
ਜਾ ਤੇ ਭਗਤਿ ਰਾਮ ਕੀ ਪਾਵੈ
ਜਮ ਕੋ ਤ੍ਰਾਸੁ ਹਰੈ ॥ ੧ ॥ ਰਹਾਉ ॥
ਕਉਨੁ ਕਰਮ ਬਿਦਿਆ ਕਹੁ ਕੈਸੀ
ਧਰਮੁ ਕਉਨੁ ਫੁਨਿ ਕਰਈ ॥
ਕਉਨੁ ਨਾਮੁ ਗੁਰ ਜਾ ਕੈ ਸਿਮਰੈ
ਭਵ ਸਾਗਰ ਕਉ ਤਰਈ ॥ ੧ ॥
ਕਲ ਮੈ ਏਕੁ ਨਾਮੁ ਕਿਰਪਾ ਨਿਧਿ
ਜਾਹਿ ਜਪੈ ਗਤਿ ਪਾਵੈ ॥
ਅਉਰ ਧਰਮ ਤਾ ਕੈ ਸਮਿ ਨਾਹਿਨ
ਇਹ ਬਿਧਿ ਬੇਦੁ ਬਤਾਵੈ ॥ ੨ ॥
ਸੁਖੁ ਦੁਖੁ ਰਹਤ ਸਦਾ ਨਿਰਲੇਪੀ
ਜਾ ਕਉ ਕਹਤ ਗੁਸਾਈ ॥
ਸੋ ਤੁਮ ਹੀ ਮਹਿ ਬਸੈ ਨਿਰੰਤਰਿ
ਨਾਨਕ ਦਰਪਨਿ ਨਿਆਈ ॥ ੩ ॥ ੫ ॥

# ਰਾਗ ਸੋਰਠਿ ਤਾਲ ਰਪਕ

**ਸਥਾਈ** :—

| | | | | | |
|---|---|---|---|---|---|
| ਨੀ – ਨੀ | ਸਾਂ ਨੀ | ਸਾਂ ਸਾਂ | ਪਨੀ ਸਾਰੇਂ ਸਾਂਰੇਂ | ਨ਼ੀ – | ਧ ਪ |
| ਪ੍ਰਾ ਨੀ | ਕਉ ऽ | ਨੁ ਉ | ਪਾऽ ਉऽ ਕऽ | ਰੇ ऽ | ऽ ऽ |
| ⊗ | 2 | 2 | ⊗ | 2 | 3 |
| ਨ਼ੀ ਧ ਪ | ਧ ਮ | ਮ ਪ | ਮਪ ਧ ਮ | ਮ – | ਮ ਰੇ |
| ਜਾ ऽ ਤੇ | ऽ ਭ | ਗ ਤਿ | ਰਾ ਮ ਕੀ | ਪਾ ऽ | ਵੈ ऽ |
| ⊗ | 2 | 3 | ⊗ | 2 | 3 |
| ਨ਼ੀਸਾ ਰੇ ਮ | ਪ – | ਨੀ ਨੀ | ਸਾਂ – ਪਨੀ | ਸਾਂਰੇਂ ਨ਼ੀਧ | ਪਧ ਮਪ |
| ਜऽ ਮ ਕੋ | ਤ੍ਰਾ ऽ | ਸੁ ਹ | ਰੈ ऽ ऽऽ | ऽऽ ऽऽ | ऽऽ ऽऽ |
| ⊗ | 2 | 3 | ⊗ | 2 | 3 |

**ਅੰਤਰਾ** :—

| | | | | | |
|---|---|---|---|---|---|
| ਮ ਰੇ ਮ | ਪ ਪ | ਨੀ ਨੀ | ਸਾਂ – ਨੀ | ਸਾਂ – | ਸਾਂ – |
| ਕਉ ਨੁ ਕ | ਰ ਮ | ਬਿ ਦਿ | ਆ ऽ ਕਹੁ | ਕੈ ऽ | ਸੀ ऽ |
| ⊗ | 2 | 3 | ⊗ | 2 | 3 |
| ਪ ਨੀ ਨੀ | ਸਾਂ ਨੀ | ਸਾਂ ਸਾਂ | ਨੀ ਸਾਂ ਰੇਂ | ਨ਼ੀ ਨ਼ੀ | ਧ ਪ |
| ਧ ਰ ਮ | ਕਉ ਨੁ | ਵੁ ਨਿ | ਕ ਰ ਈ | ऽ ऽ | ऽ ऽ |
| ⊗ | 2 | 3 | ⊗ | 2 | 3 |
| ਧ ਮ ਪ | ਰੇਮ ਪਨ਼ੀ | ਧ ਪ | ਧ ਮ ਮ | ਮ ਰੇ | ਨ਼ੀ ਸਾ |
| ਕਉ ऽ ਨੁ | ਨਾऽ ਮੁ | ਗੁ ਰ | ਜਾ ऽ ਕੈ | ਸਿ ਮ | ਰੈ ऽ |
| ⊗ | 2 | 3 | ⊗ | 2 | 3 |
| ਰੇ ਮ ਮ | ਪ ਪ | ਨੀ – | ਨੀ ਨੀ ਸਾਂ | ਨੀਸਾਂ ਰੇਂਨ਼ੀ | ਧ ਧ |
| ਭ ਵ ਸਾ | ਗ ਰ | ਕਉ ऽ | ਤ ਰ ਈ | ऽऽ ऽऽ | ऽ ऽ |
| ⊗ | 2 | 3 | ⊗ | 2 | 3 |

## ਸੋਰਠਿ ਮਹਲਾ ੯ ॥

ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥
ਮਹਾ ਮੋਹ ਅਗਿਆਨਿ ਤਿਮਰਿ ਮੋ
ਮਨੁ ਰਹਿਓ ਉਰਝਾਈ ॥ ੧ ॥ ਰਹਾਉ ॥
ਸਗਲ ਜਨਮ ਭਰਮ ਹੀ ਭਰਮ ਖੋਇਓ
ਨਹ ਅਸਥਿਰੁ ਮਤਿ ਪਾਈ ॥
ਬਿਖਿਆ ਸਕਤ ਰਹਿਓ ਨਿਸ ਬਾਸੁਰ
ਨਹ ਛੂਟੀ ਅਧਮਾਈ ॥ ੧ ॥
ਸਾਧਸੰਗੁ ਕਬਹੂ ਨਹੀ ਕੀਨਾ
ਨਹ ਕੀਰਤਿ ਪ੍ਰਭ ਗਾਈ ॥
ਜਨ ਨਾਨਕ ਮੈ ਨਾਹਿ ਕੋਊ ਗੁਨੁ
ਰਾਖਿ ਲੇਹੁ ਸਰਨਾਈ ॥ ੨ ॥ ੬ ॥

---

## ਰਾਗ ਸੋਰਠਿ ਤਿੰਨਤਾਲ

| | | | |
|---|---|---|---|
| **ਸਥਾਈ :—** | — ਮਪ ਨੀਸਾਂ ਰੇਂ | ਨ਼ੀ ਧ ਪ ਧ | ਮ ਮਰੇ ਨ਼ੀ ਸਾ |
| | ऽ ਮਾऽ ਈऽ ਮੈਂ | ਕਿ ਹਿ ਬਿ ਧਿ | ਲ ਖਉ ऽ ਗੁ |
| | 2 | 0 | 3 |
| ਰੇ ਮ ਮ ਰੇ | — ਸਾ ਨ਼ੀ ਸਾ | ਨ਼ੀਸਾ ਰੇਮ ਮ ਰੇ | ਨ਼ੀਸਾ ਰੇ ਸਾ ਰੇ |
| ਸਾ ऽ ਈ ऽ | ऽ ਮ ਹਾ ऽ | ਮੋ ऽ ऽਹ ਅ ਗਿ | ਆ ऽ ऽ ਨਿ ਤਿ |
| × | 2 | 0 | 3 |
| ਨ਼ੀ ਨ਼ੀ ਧ਼ ਪ਼ | — ਨ਼ੀ ਸਾ ਸਾ | ਰੇਮ ਪਧ ਮ ਪ | ਮਪ ਨੀਸਾਂ ਰੇਂਸਾਂ ਨੀਸਾਂ |
| ਮ ਰਿ ਮੋ ऽ | ऽ ਮ ਨ ਰ | ਹਿਓ ऽऽ ਉ ਰ | ਝਾऽ ऽऽ ऽऽ ऽऽ |
| × | 2 | 0 | 3 |

| | | | |
|---|---|---|---|
| ਰੇਂਰੇਂ ਨ਼ੀਧ ਪਧ ਮਮ | ਰੇ | | |
| ਈऽ ऽऽ ऽऽ ऽऽ | ऽ | | |
| × | | | |
| | | **ਅੰਤਰਾ :—** | |
| | | ਮ ਮ ਮ ਮ | ਪ ਪ ਨੀ ਨੀ ਨੀ |
| | | ਸ ਗ ਲ ਜ | ਨ ਮ ਭਰ ਮ |
| | | 0 | 3 |
| ਸਾਂ — ਸਾਂ ਸਾਂ ਸਾਂ | ਸਾਂਰੇਂ ਨੀ ਸਾਂ — | ਨੀ ਸਾਂ ਰੇਂ ਮਂ | ਮਂ ਰੇਂ ਨੀ ਸਾਂ |
| ਹੀ ऽ ਭਰ ਮ | ਖੋ ऽ ऽ ਇਓ ऽ | ਨ ਹ ਅ ਸ | ਥਿ ਰੁ ਮ ਤਿ |
| × | 2 | 0 | 3 |
| ਪਨੀ ਸਾਂਰੇਂ ਸਾਂ ਰੇਂ | ਨ਼ੀ ਧ ਪ — | — ਧ ਮ ਪ | ਪ ਰੇਂ ਸਾਂ ਰੇਂ |
| ਪਾऽ ऽऽ ऽऽ | ਈ ऽ ऽ ऽ | ऽ ਬਿ ਖਿ ਆ | ਸ ਕ ਤ ਰ |
| × | 2 | 0 | 3 |
| ਨ਼ੀ ਧ ਪਧ਼ ਮਪ | ਧ ਮ ਮ ਰੇ | ਰੇ ਰੇ ਮ ਪ | ਨੀ — ਸਾਂ ਸਾਂ |
| ਹਿਓ ऽ ਨਿऽ ਸऽ | ਬਾ ऽ ਸੁ ਰ | ਨ ਹ ਛੂ ऽ | ਟੀ ऽ ਅ ਧ |
| × | 2 | 0 | 3 |
| ਪ ਮ ਧਪ ਸਂਨੀ ਰੇਂ | ਨ਼ੀਧ | | |
| ਮਾऽ ऽऽ ऽऽ ऽ | ਈ ऽ | | |
| × | 2 | | |

## ਸੋਰਠਿ ਮਹਲਾ ੯ ॥

ਮਾਈ ਮਨੁ ਮੇਰੋ ਬਸਿ ਨਾਹਿ ॥
ਨਿਸ ਬਾਸੁਰ ਬਿਖਿਅਨ ਕਉ ਧਾਵਤ
ਕਿਹਿ ਬਿਧਿ ਰੋਕਉ ਤਾਹਿ ॥ ੧ ॥ ਰਹਾਉ ॥
ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ
ਨਿਮਖ ਨਾ ਹੀਏ ਬਸਾਵੈ ॥
ਪਰ ਧਨ ਪਰ ਦਾਰਾ ਸਿਉ ਰਚਿਓ
ਬਿਰਥਾ ਜਨਮੁ ਸਿਰਾਵੈ ॥ ੧ ॥
ਮਦਿ ਮਾਇਆ ਕੇ ਭਇਓ ਬਾਵਰੋ
ਸੂਝਤ ਨਹ ਕਛੁ ਗਿਆਨਾ ॥
ਘਟ ਹੀ ਭੀਤਰਿ ਬਸਤ ਨਿਰੰਜਨੁ
ਤਾ ਕੋ ਮਰਮੁ ਨ ਜਾਨਾ ॥ ੨ ॥
ਜਬ ਹੀ ਸਰਨਿ ਸਾਧ ਕੀ ਆਇਓ
ਦੁਰਮਤਿ ਸਗਲ ਬਿਨਾਸੀ ॥
ਤਬ ਨਾਨਕ ਚੇਤਿਓ ਚਿੰਤਾਮਨਿ
ਕਾਟੀ ਜਮ ਕੀ ਫਾਸੀ ॥ ੩ ॥ ੭ ॥

# ਰਾਗ ਸੋਰਠਿ ਤਿੰਨਤਾਲ

**ਸਥਾਈ :—**

| | | | |
|---|---|---|---|
| | ਮਪ ਨੀਸਾਂ ਪਨੀ ਸਾਂਰੇਂ | ਨ਼ੀ ਧ ਪ ਧ | ਮ ਰੇ ਨ਼ੀ ਸ |
| | ਮਾऽ ऽऽ ਈऽ ऽऽ | ਮ ਨ਼ ਮੇ ऽ | ਰੋ ऽ ਬ ਸਿ |
| | 2 | 0 | 3 |
| ਮ — ਮ ਰੇ | — — — — | ਰੇ ਰੇ ਮ — | ਪ ਪ ਪ ਪ |
| ਨਾ ऽ ऽ ਹਿ | ऽ ऽ ऽ ऽ | ਨਿ ਸ ਬਾ ऽ | ਸੁ ਰ ਬਿ ਖਿ |
| × | 2 | 0 | 3 |
| ਧਪ ਧ ਮ — | ਮ ਰੇ ਨ਼ੀ ਸਾ | ਮ ਰੇ ਮ ਪ | ਨੀ — ਸਾਂ — |
| ਅऽ ਨਕਉ ऽ | ਧਾ ऽ ਵ ਤ | ਕਿ ਹਿ ਬਿ ਧਿ | ਰੋ ऽ ਕਉ ऽ |
| × | 2 | 0 | 3 |
| ਨੀਸਾਂ ਰੇਂ ਰੇਂ ਨ਼ੀ ਨ਼ੀ ਧਪ | | | |
| ਤਾऽ ऽऽ ऽऽ ਹਿऽ | | | |
| × | | | |

| | | | |
|---|---|---|---|
| | **ਅੰਤਰਾ :—** | ਮ — ਰੇ ਮ | ਪ — ਨੀ ਨੀ |
| | | ਬੇ ऽ ਦ ਪੁ | ਰਾ ऽ ਨ ਸਿ |
| | | 0 | 3 |
| ਸਾਂ ਸਾਂ ਸਾਂ — | ਸਾਂ ਸਾਂ ਸਾਂ ਸਾਂ | ਨੀ ਨੀ ਨੀ ਨੀ | ਸਾਂ ਸਾਂ — ਪ |
| ਮ੍ਰਿ ਤਿ ਕੇ ऽ | ਮ ਤ ਸੁ ਨਿ | ਨਿ ਮ ਖ ਨਾ | ਹੀ ਏ ऽ ਬ |
| × | 2 | 0 | 3 |
| ਪਨੀ ਸਾਂਰੇਂ ਸਾਂ ਰੇਂ | ਨ਼ੀ ਧ ਪ — | ਸਾਂ ਰੇਂ ਨ਼ੀ ਨ਼ੀ | ਧ ਮ ਪ ਧ |
| ਸਾऽ ऽऽ ऽ ऽ | ਵੈ ऽ ऽ ऽ | ਪ ਰ ਧ ਨ | ਪ ਰ ਦਾ ऽ |
| × | 2 | 0 | 3 |
| ਮ — ਮ ਰੇ | ਨ਼ੀ ਨ਼ੀ ਸਾ — | ਰੇ ਮ ਰੇ ਮ | ਪ ਪ ਨੀ ਸਾਂ |
| ਰਾ ऽ ਸਿਉ ऽ | ਰ ਚਿ ਓ ऽ | ਬਿ ਰ ਥਾ ऽ | ਜ ਨ ਮੁ ਸਿ |
| × | 2 | 0 | 3 |
| ਨੀਸਾਂ ਰੇਂ ਰੇਂ ਨ਼ੀਨ਼ੀ ਧਪ | | | |
| ਰਾऽ ऽऽ ਵੈ ऽ ऽऽ | | | |
| × | | | |

## ਸੋਰਠਿ ਮਹਲਾ ੯ ॥

ਰੇ ਨਰ ਇਹ ਸਾਚੀ ਜੀਅ ਧਾਰਿ ॥
ਸਗਲ ਜਗਤੁ ਹੈ ਜੈਸੇ ਸੁਪਨਾ
ਬਿਨਸਤ ਲਗਤ ਨ ਬਾਰ ॥ ੧ ॥ ਰਹਾਉ ॥
ਬਾਰੂ ਭੀਤਿ ਬਨਾਈ ਰਚਿ ਪਚਿ
ਰਹਤ ਨਹੀ ਦਿਨ ਚਾਰਿ ॥
ਤੈਸੇ ਹੀ ਇਹ ਸੁਖ ਮਾਇਆ ਕੇ
ਉਰਝਿਓ ਕਹਾ ਗਵਾਰ ॥ ੧ ॥
ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ
ਭਜਿ ਲੇ ਨਾਮੁ ਮੁਰਾਰਿ ॥
ਕਹੁ ਨਾਨਕ ਨਿਜ ਮਤੁ ਸਾਧਨ ਕਉ
ਭਾਖਿਓ ਤੋਹਿ ਪੁਕਾਰਿ ॥ ੨ ॥ ੮ ॥

# ਰਾਗ ਸੋਰਠਿ ਤਿੰਨਤਾਲ

**ਸਥਾਈ** :—

| | | | |
|---|---|---|---|
| | ਮ ਰੇ ਮ ਪ<br>ਰੇ ऽ ਨ ਰ<br>2 | ਨ਼ੀ ਧ ਪ ਧ<br>ਇ ਹ ਸਾ ऽ<br>0 | ਮ—ਰੇ ਨ਼ੀ ਸਾ<br>ਚੀ ऽऽ ਜੀ ਅ<br>3 |
| ਰੇ ਮ—ਰੇ,<br>ਧਾ ऽ ऽ ਰਿ,<br>× | ਸਾ ਰੇ ਨ਼ੀ ਸਾ<br>ਰੇ ऽ ਨ ਰ<br>2 | ਰੇ ਮ ਮ ਮ<br>ਸ ਗ ਲ ਜ<br>0 | ਮ ਰੇ ਨ਼ੀ ਸਾ<br>ਗ ਤੁ ਹੈ ऽ<br>3 |
| ਰੇ—ਮ—<br>ਜੈ ऽ ਸੇ ऽ<br>× | ਪ ਪ (ਪ)—<br>ਸੁ ਪ ਨਾ ऽ<br>2 | ਮ ਪ ਨੀ ਸਾਂ<br>ਬਿ ਨ ਸ ਤ<br>0 | ਰੇਂ ਨ਼ੀ ਧ ਪ<br>ਲ਼ ਗ ਤ ਨ<br>3 |
| ਧ ਮ—ਰੇ<br>ਬਾ ऽ ऽ ਰ<br>× | | | |

**ਅੰਤਰਾ** :—

| | | | |
|---|---|---|---|
| | | ਮ—ਮ—<br>ਬਾ ऽ ਰੂ ऽ<br>0 | ਪ—ਨੀ ਨੀ<br>ਭੀ ऽ ਤਿ ਬ<br>3 |
| ਸਾਂ—ਸਾਂ—<br>ਨਾ ऽ ਈ ऽ<br>× | ਨੀ ਸਾਂ ਨੀ ਸਾਂ<br>ਰ ਚਿ ਪ ਚਿ<br>2 | ਸਾਂ<br>ਪ ਪ ਨੀ ਨੀ<br>ਰ ਹ ਤ ਨ<br>0 | ਸਾਂ—ਨੀ ਸਾਂ<br>ਹੀ ऽ ਦਿ ਨ<br>3 |
| ਰੇਂ ਨ਼ੀ ਧ ਪ<br>ਚਾ ऽ ऽ ऽ<br>× | ਧ ਮ—ਰੇ<br>ऽ ऽ ऽ ਰਿ<br>2 | ਰੇ—ਮ—<br>ਤੇ ऽ ਸੇ ऽ<br>0 | ਪ ਪ ਮ ਪ<br>ਹੀ ऽ ਇ ਹ<br>3 |
| ਨ਼ੀ ਧ ਪ ਧ<br>ਸੁ ਖ ਮਾ ऽ<br>× | ਮ—ਰੇ ਨ਼ੀ ਸਾ<br>ਇਅ ऽऽ ਕੇ ऽ<br>2 | ਮ ਪ ਨੀ ਸਾਂ<br>ਉ ਰ ਝਿਓ ऽ<br>0 | ਰੇਂ ਨ਼ੀ ਧ ਪ<br>ਕ ਹਾ ऽ ਗ<br>3 |
| ਧ ਮ—ਰੇ<br>ਵਾ ऽ ऽ ਰ<br>× | | | |

## ਸੋਰਠਿ ਮਹਲਾ ੯ ॥

ਇਹ ਜਗਿ ਮੀਤੁ ਨਾ ਦੇਖਿਓ ਕੋਈ ॥
ਸਗਲ ਜਗਤੁ ਅਪਨੈ ਸੁਖਿ ਲਾਗਿਓ
ਦੁਖ ਮੈ ਸੰਗਿ ਨ ਹੋਈ ॥ ੧ ॥ ਰਹਾਉ ॥
ਦਾਰਾ ਮੀਤ ਪੂਤ ਸਨਬੰਧੀ
ਸਗਰੇ ਧਨ ਸਿਉ ਲਾਗੇ ॥
ਜਬ ਹੀ ਨਿਰਧਨ ਦੇਖਿਓ ਨਰ ਕਉ
ਸੰਗੁ ਛਾਡਿ ਸਭ ਭਾਗੇ ॥ ੧ ॥
ਕਹਉ ਕਹਾ ਯਿਆ ਮਨ ਬਉਰੇ ਕਉ
ਇਨ ਸਿਉ ਨੇਹੁ ਲਗਾਇਓ ॥
ਦੀਨਾਨਾਥ ਸਕਲ ਭੈ ਭੰਜਨ
ਜਸੁ ਤਾ ਕੋ ਬਿਸਰਾਇਓ ॥ ੨ ॥
ਸੁਆਨ ਪੂਛ ਜਿਉ ਭਇਓ ਨ ਸੂਧਉ
ਬਹੁਤੁ ਜਤਨੁ ਮੈ ਕੀਨਉ ॥
ਨਾਨਕ ਲਾਜ ਬਿਰਦ ਕੀ ਰਾਖਹੁ
ਨਾਮੁ ਤੁਹਾਰਉ ਲੀਨਉ ॥ ੩ ॥ ੯ ॥

## ਰਾਗ ਸੋਰਠਿ ਤਿੰਨਤਾਲ

| | | | |
|---|---|---|---|
| ਸਥਾਈ :— | ਮ ਰੇ ਮ ਪ | ਪਨੀ ਸਾਂਰੇਂ ਨ਼ੀਧ ਪਧ | ਮ ਰੇ ਨ਼ੀ ਸਾ (ਸਾ) |
| | ਇ ਹ ਜ ਗਿ | ਮੀS SS ਤੁS ਨਾS | ਦੇ S ਖਿਓ S |
| | 2 | 0 | 3 |
| ਰੇ ਮ ਮ ਰੇ | ਮ ਰੇ ਮ ਪ | ਪ ਪਧ ਮ ਮ | ਮਰੇ ਸਾ ਸਾ (ਨ਼ੀ) |
| ਕੋ S ਈ S | ਇ ਹ ਜ ਗਿ | ਸ ਗS ਲ ਜ | ਗ ਤੁ ਅ ਪ |
| × | 2 | 0 | 3 |

| | | | |
|---|---|---|---|
| ਰੇ—ਮ ਮ | ਧਪ ਨੀਧ ਪ — | ਮ ਪ ਨੀ— | ਸਾਂ ਨੀ ਸਾਂ ਸਾਂ |
| ਨੈ ਤ ਸੁ ਖਿ | ਲਾਤ ਤਤ ਗਿਓ ਤ | ਦੁ ਖ ਮੈ ਤ | ਸੰ ਤ ਗਿ ਨ |
| × | 2 | 0 | 3 |
| ਰੇਂਸਾਂ ਨੀਸਾਂ ਨੀਧ ਪਧ | | | |
| ਹੋ ਤ ਤਤ ਈ ਤ ਤਤ | | | |
| × | | | |

**ਅੰਤਰਾ :—**

| | | | |
|---|---|---|---|
| | | ਮ—ਮ— | ਪ—ਪ ਨੀ |
| | | ਦਾ ਤ ਰਾ ਤ | ਮੀ ਤ ਤ ਪੂ |
| | | 0 | 3 |
| — ਨੀ ਸਾਂ ਨੀ | ਸਾਂ — ਸਾਂ— | ਨੀ ਸਾਂ ਰੇਂ ਮੰ | ਮੰ ਰੇਂ ਨੀ ਸਾਂ |
| ਤ ਬ ਸ ਨ | ਬੰ ਤ ਧੀ ਤ | ਸ ਗ ਰੇ ਤ | ਦ ਨ ਸਿਉ ਤ |
| × | 2 | 0 | 3 |
| ਪਨੀ ਸਾਂਰੇਂ ਸਾਂ ਰੇਂ | ਨੀ ਪਧ ਪ— | ਪ ਧ ਮ— | ਮ ਰੇ ਨੀ ਸਾ (ਸਾ) |
| ਲਾਤ ਤਤ ਤ ਤ | ਗੰ ਤਤ ਤ ਤ | ਜ ਬ ਹੀ | ਨਿ ਰ ਧ ਨ |
| × | 2 | 0 | 3 |
| ਰੇ— ਮ — | ਧਪ ਨੀਧ ਪ — | ਮ — ਪ ਨੀ | — ਸਾਂ ਨੀ ਸਾਂ |
| ਦੇ ਤ ਖਿਓ ਤ | ਨਤ ਰਤ ਕਉ ਤ | ਸੰ ਤ ਗੁ ਛਾ | ਤ ਡਿ ਸ ਭ |
| × | 2 | 0 | 3 |
| ਪਨੀ ਸਾਂਰੇਂ ਨੀਧ ਪਧ | | | |
| ਭਾਤ ਤਤ ਗੋਤ ਤਤ | | | |
| × | | | |

## ਸੋਰਠਿ ਮਹਲਾ ੯ ॥

ਮਨ ਰੇ ਗਹਿਓ ਨ ਗੁਰ ਉਪਦੇਸੁ ॥
ਕਹਾ ਭਇਓ ਜਉ ਮੂਡੁ ਮੁਡਾਇਓ
ਭਗਵਉ ਕੀਨੋ ਭੇਸੁ ॥ ੧ ॥ ਰਹਾਉ ॥
ਸਾਚ ਛਾਡਿ ਕੈ ਝੂਠਹ ਲਾਗਿਓ
ਜਨਮੁ ਅਕਾਰਥੁ ਖੋਇਓ ॥
ਕਰਿ ਪਰਪੰਚ ਉਦਰ ਨਿਜ ਪੋਖਿਓ
ਪਸੁ ਕੀ ਨਿਆਈ ਸੋਇਓ ॥ ੧ ॥
ਰਾਮ ਭਜਨ ਕੀ ਗਤਿ ਨਹੀ ਜਾਨੀ
ਮਾਇਆ ਹਾਥਿ ਬਿਕਾਨਾ ॥
ਉਰਝਿ ਰਹਿਓ ਬਿਖਿਅਨ ਸੰਗਿ ਬਉਰਾ
ਨਾਮੁ ਰਤਨੁ ਬਿਸਰਾਨਾ ॥ ੨ ॥
ਰਹਿਓ ਅਚੇਤ ਨ ਚੇਤਿਓ ਗੋਬਿੰਦ
ਬਿਰਥਾ ਅਉਧ ਸਿਰਾਨੀ ॥
ਕਹੁ ਨਾਨਕ ਹਰਿ ਬਿਰਦੁ ਪਛਾਨਉ
ਭੂਲੇ ਸਦਾ ਪਰਾਨੀ ॥ ੩ ॥ ੧੦ ॥

# ਰਾਗ ਸੋਰਠਿ ਤਿੰਨਤਾਲ

**ਸਥਾਈ :—**

| | | | |
|---|---|---|---|
| | | | ਮ ਪ<br>ਮ ਨ<br>3 |
| ਨੀ ਸਾਂ — —<br>ਰੇ ऽ ऽ ऽ<br>× | ਰੇਂ ਨੀ —ਧ<br>ਗ ਹਿਓ ऽ ਨ<br>2 | ਪ ਧ ਮ ਪ<br>ਗੁ ਰੁ ਉ ਪ<br>0 | ਧ ਮ ਰੇ ਰੇ<br>ਦੇ ऽ ऽ ਸੁ<br>3 |
| — ਸਾਂ ਸਾਂ ਨੀ<br>ऽ ਕ ਹਾ ਭ<br>× | ਧ — ਪ —<br>ਇਓ ऽ ਜਉ ऽ<br>2 | ਧ ਮ ਪ ਧ<br>ਮੂ ऽ ੜ ਮੁ<br>0 | ਮ — ਮ ਰੇ<br>ਡਾ ऽ ਇਓ ऽ<br>3 |
| ਸਾ<br>ਨੀ ਸਾ ਰੇ ਮ<br>ਭ ਗ ਵਉ ऽ<br>× | ਪ ਨੀ ਸਾਂ —<br>ਕੀ ऽ ਨੋ ऽ<br>2 | ਨੀਸਾਂ ਰੇਂਰੇਂ ਨੀਧ ਪਧ<br>ਭੇ ऽ ऽऽ ऽऽ ऽऽ<br>0 | ਮਮ ਰੇਸਾ, ਮ ਪ<br>ऽऽ ਸੁ ऽ ਮ ਨ<br>3 |

**ਅੰਤਰਾ :—**

| | | | |
|---|---|---|---|
| ਮ ਰੇ ਮ ਪ<br>ਸਾ ऽ ਚ ਛਾ<br>× | ਸਾਂ<br>— ਪ ਨੀ ਨੀ<br>ऽ ਡਿ ਕੈ ऽ<br>2 | ਸਾਂ — ਸਾਂ —<br>ਝੂ ऽ ਠਹ ऽ<br>0 | ਸਾਂ — ਸਾਂ —<br>ਲਾ ऽ ਗਿਓ ऽ<br>3 |
| ਪ ਨੀ ਸਾਂ ਰੇਂ<br>ਜ ਨ ਮੁ ਅ<br>× | ਨੀਸਾਂ ਰੇਂਮਂ ਮਂ ਰੇਂ<br>ਕਾऽ ऽऽ ਰ ਖੁ<br>2 | ਨੀ ਸਾਂ ਨੀਸਾਂ ਰੇਂ<br>ਖੋ ऽ ऽऽ ऽ<br>0 | ਸਾਂ ਸਾਂ<br>ਨੀ ਨੀ ਧ ਪ<br>ਇਓ ऽ ऽ ऽ<br>3 |
| ਧ ਮ ਪ ਨੀ<br>ਕ ਰਿ ਪ ਰ<br>× | ਸਾਂ — ਸਾਂ ਰੇਂ<br>ਪੰ ऽ ਚ ਉ<br>2 | ਨੀ ਧ ਪ ਧ<br>ਦ ਰ ਨਿ ਜ<br>0 | ਮ—ਮ ਰੇ<br>ਪੌ ऽ ਖਿਓ ऽ<br>3 |
| ਸਾ ਮ<br>ਨੀ ਸਾ ਰੇ ਮ<br>ਪ ਸੁ ਕੀ ऽ<br>× | ਪ ਨੀ ਨੀ —<br>ਨਿਆ ऽ ਈ ऽ<br>2 | ਨੀਸਾਂ ਰੇਂਰੇਂ ਨੀਧ ਪਧ<br>ਸੰ ऽ ऽऽ ਦਿਓ ऽऽ<br>0 | ਮਮ ਰੇਸ, ਮ ਪ<br>ऽऽ ऽऽ ਮ ਨ<br>3 |

## ਸੋਰਠਿ ਮਹਲਾ ੯ ॥

ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥
ਸੁਖ ਸਨੇਹੁ ਅਰੁ ਭੈ ਨਹੀ ਜਾ ਕੈ
ਕੰਚਨ ਮਾਟੀ ਮਾਨੈ ॥ ੧ ॥ ਰਹਾਉ ॥
ਨਹ ਨਿੰਦਿਆ ਨਹ ਉਸਤਤਿ ਜਾ ਕੈ
ਲੋਭੁ ਮੋਹੁ ਅਭਿਮਾਨਾ ॥
ਹਰਖ ਸੋਗ ਤੇ ਰਹੈ ਨਿਆਰਉ
ਨਾਹਿ ਮਾਨ ਅਪਮਾਨਾ ॥ ੧ ॥
ਆਸਾ ਮਨਸਾ ਸਗਲ ਤਿਆਗੈ
ਜਗ ਤੇ ਰਹੈ ਨਿਰਾਸਾ ॥
ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ
ਤਿਹ ਘਟਿ ਬ੍ਰਹਮੁ ਨਿਵਾਸਾ ॥ ੨ ॥
ਗੁਰ ਕਿਰਪਾ ਜਿਹ ਨਰ ਕਉ ਕੀਨੀ
ਤਿਹ ਇਹ ਜੁਗਤਿ ਪਛਾਨੀ ॥
ਨਾਨਕ ਲੀਨ ਭਇਓ ਗੋਬਿੰਦ ਸਿਉ
ਜਿਉ ਪਾਨੀ ਸੰਗਿ ਪਾਨੀ ॥ ੩ ॥ ੧੧ ॥

## ਰਾਗ ਸੋਰਠਿ ਤਿੰਨਤਾਲ*

| | | | |
|---|---|---|---|
| **ਸਥਾਈ :—** | ਮਪ ਨ਼ੀਸਾਂ ਸਾਂ ਰੇਂ | ਨ਼ੀ ਧ ਪ ਧ | ਮ ਮਰੇ ਨ਼ੀ ਸਾ |
| | ਜੋऽ ऽऽ ਨ ਰੁ | ਦੁ ਖ ਮੈ ऽ | ਦੁ ਖੁ ਨ ਹੀ |
| | 2 | 0 | 3 |
| ਰੇ (ਮ) ਮ ਰੇ | — — — — | ਸਾ<br>— ਨ਼ੀ ਸਾ ਸਾ | ਮ<br>ਰੇ —ਰੇ ਮ ਪ |
| ਮਾ ऽ ਨੈ ऽ | ऽ ऽ ऽ ऽ | ऽ ਸੁ ਖ ਸ | ਨੇ ऽਹੁ ਅ ਰੁ |
| × | 2 | 0 | 3 |

| | | | |
|---|---|---|---|
| ਮਪ ਧ ਪ ਧ | ਮ — ਮ ਰੇ | ਮ ਪ ਨੀ ਨੀ | ਸਾਂ ਨੀ ਸਾਂ - |
| ਭੈ ऽ ऽ ਨ ਹੀ | ਜਾ ऽ ਕੇ ऽ | ਕੰ ऽ ਚ ਨ | ਮਾ ऽ ਟੀ ऽ |
| × | 2 | 0 | 3 |
| ਪਨੀ ਸਾਂਰੇਂ ਸਾਂ ਰੇਂ | ਨੀ ਧ ਪ ਧ | ਮ ਪ ਨੀ ਨੀ | ਸਾਂ ਨੀ ਸਾਂ ਪ |
| ਮਾऽ ऽऽ ऽ ऽ | ਨੈ ऽ ऽ ऽ | ਕੰ ऽ ਚ ਨ | ਮਾ ऽ ਟੀ ऽ |
| × | 2 | 0 | 3 |
| ਪਧ ਮਪ ਨੀਸਾਂ ਰੇਂ | ਸਾਂ ਨੀ ਸਾਂ ਰੇਂ | | |
| ਮਾऽ ऽऽ ਨੈ ऽ ऽ | ਜੋ ऽ ਨ ਰੁ | | |
| × | 2 | | |
| | **ਅੰਤਰਾ** :— | ਮ ਮ ਮ — | ਪ — ਨੀ ਨੀ |
| | | ਨ ਹ ਲਿੰ ऽ | ਦਿਆ ऽ ਨ ਹ |
| | | 0 | 3 |
| ਸਾਂ —ਸਾਂ ਸਾਂ ਨੀ | ਸਾਂ — ਸਾਂ — | ਰੇਂ — ਮਂ ਮਂ | — ਰੇਂ ਨੀ ਸਾਂ |
| ਉ ऽਸ ਤ ਤਿ | ਜਾ ऽ ਕੈ ऽ | ਲੋ ऽ ਭੁ ਮੋ | ऽ ਹੁ ਅ ਭਿ |
| × | 2 | 0 | 3 |
| ਨੀਸਾਂ ਨੀਸਾਂ ਰੇਂ | ਨੀਧ ਪਧ ਪ — | ਨੀ ਨੀ ਨੀ ਸਾਂ | — ਸਾਂ ਨੀਸਾਂ ਰੇਂ |
| ਮਾ ऽ ऽऽ ऽ | ਨਾऽ ऽऽ ऽ | ਹ ਰ ਖ ਸੋ | ऽ ਗ ਤੇऽ ऽ |
| × | 2 | 0 | 3 |
| ਨੀ ਧ ਪ ਧ | ਮ — ਮ ਰੇ | ਮ<br>ਰੇ ਮ ਪ ਧ | ਮ ਪ ਨੀ ਸਾਂ |
| ਰ ਹੈ ऽ ऽ | ਨਿਆ ऽ ਰਉ ऽ | ਨਾ ऽ ਹਿ ਮਾ | ऽ ਨ ਅ ਪ |
| × | 2 | 0 | 3 |
| ਪਧ ਮਪ ਨੀਸਾਂ ਰੇਂ | ਸਾਂ ਨੀ ਸਾਂ ਰੇਂ | | |
| ਮਾऽ ऽऽ ਨਾ ऽ ऽ | ਜੋ ऽ ਨ ਰੁ | | |
| × | 2 | | |

*ਇਹ ਸ਼ਬਦ ਨੂੰ ਹੋਰ ਰੀਤਿ ਨਾਲ ਵੀ ਗਾਇਆ ਜਾਂਦਾ ਹੈ । ਵੇਖੋ ਅੰਤ੍ਰਿਕਾ 2.

## ਸੋਰਠਿ ਮਹਲਾ ੯ ॥

ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ
ਕੋ ਕਾਹੂ ਕੋ ਨਾਹੀ ॥ ੧ ॥ ਰਹਾਉ ॥
ਸੁਖ ਮੈ ਆਨਿ ਬਹੁਤੁ ਮਿਲਿ ਬੈਠਤ
ਰਹਤ ਚਹੂ ਦਿਸਿ ਘੇਰੈ ॥
ਬਿਪਤਿ ਪਰੀ ਸਭ ਹੀ ਸੰਗੁ ਛਾਡਿਤ
ਕੋਊ ਨ ਆਵਤ ਨੇਰੈ ॥ ੧ ॥
ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ
ਸਦਾ ਰਹਤ ਸੰਗ ਲਾਗੀ ॥
ਜਬ ਹੀ ਹੰਸ ਤਜੀ ਇਹ ਕਾਂਇਆ
ਪ੍ਰੇਤ ਪ੍ਰੇਤ ਕਰਿ ਭਾਗੀ ॥ ੨ ॥
ਇਹ ਬਿਧਿ ਕੋ ਬਿਉਹਾਰੁ ਬਨਿਓ ਹੈ
ਜਾ ਸਿਉ ਨੇਹੁ ਲਗਾਇਓ ॥
ਅੰਤ ਬਾਰ ਨਾਨਕ ਬਿਨੁ ਹਰਿ ਜੀ
ਕੋਊ ਕਾਮਿ ਨ ਆਇਓ ॥ ੩ ॥ ੧੨ ॥

## ਰਾਗ ਸੋਰਠਿ ਤਿੰਨਤਾਲ

| | | | |
|---|---|---|---|
| ਸਥਾਈ :— | ਪਨੀ ਸਾਂਰੇਂ ਨ਼ੀਧ ਪਧ | ਮ ਰੇ ਨ਼ੀ ਸਾ (ਸਾ) | (ਮ) ਰੇ ਮ ਪ ਪ |
| | ਪ੍ਰੀਤ ऽऽ ਤऽ ਮऽ | ਜਾ ऽ ਨਿ ਲੇ | ऽ ਹੁ ਮ ਨ |
| | 2 | 0 | 3 |

| | | | |
|---|---|---|---|
| ਨੀ ਸਾਂਨੀ ਸਾਂ ਪ | ਪਨੀ ਸਾਂਰੇਂ ਨ਼ੀਧ ਪਧ | ਮ ਪ ਨੀ — | ਸਾਂ ਸਾਂ— ਸਾਂ ਰੇਂ |
| ਮਾ ऽऽ ਹੀ ऽ | ਪ੍ਰੀऽ ऽऽ ਤऽ ਮऽ | ਅ ਪ ਨੇ ऽ | ਸੁ ਖ ऽ ਸਿਉ ऽ |
| × | 2 | 0 | 3 |
| ਨ਼ੀ ਧ ਮ ਪ | ਧ ਮ ਮ ਰੇ | ਮ ਪ ਨੀ — | ਸਾਂ ਨੀ ਸਾਂ — |
| ਹੀ ऽ ਜ ਗੁ | ਫਾਂ ऽਧਿਓऽ | ਕੋ ऽ ਕਾ ऽ | ਹੁ ऽ ਕੋ ऽ |
| × | 0 | 2 | 3 |
| ਮਪ ਨੀਸਾਂ ਰੇਂਸਾਂ ਨੀਸਾਂ | | | |
| ਨਾऽ ऽऽ ਹੀ ऽ ऽऽ | | | |
| × | | | |

**ਅੰਤਰਾ :—**

| | | | |
|---|---|---|---|
| | | ਮ ਮ ਮ | ਪ — ਨੀ ਨੀ |
| | | ਸੁ ਖ ਮੈ ऽ | ਆ ऽ ਨਿ ਬ |
| | | 0 | 3 |
| ਸਾਂ ਸਾਂ ਸਾਂ ਸਾਂ | ਸਾਂਰੇਂ ਨੀ ਸਾਂ ਸਾਂ | ਨੀ ਸਾਂ ਰੇਂ ਰੇਂ | ਮਂ ਰੇਂ ਨੀ ਸਾਂ |
| ਹੁ ਤੂ ਮਿ ਲਿ | ਬੈ ऽ ऽ ਠ ਤ | ਰ ਹ ਤ ਚ | ਹੂ ऽ ਦਿ ਮਿ |
| × | 2 | 0 | 3 |
| ਪਧ ਮਪ ਨੀਸਾਂ ਰੇਂ | ਨ਼ੀਨ਼ੀ ਧਪ ਮ ਪ | ਮ ਪ ਨੀ ਸਾਂ | ਨ਼ੀ — ਧ ਪ |
| ਘੋऽ ऽऽ ऽऽ ऽ | ਰੈ ऽ ऽऽ ऽ ऽ | ਬਿ ਪ ਤਿ ਪ | ਗੀ ऽ ਸ ਭ |
| × | 2 | 0 | 3 |
| ਧਪ ਧ ਮ ਮ | ਮ ਰੇ ਨ਼ੀ ਸਾ (ਸ) | ਨ਼ੀ ਸਾ ਰੇ ਮ | ਰੇ ਮ ਪ ਨੀ |
| ਹੀऽ ਸੰ ਗੁ | ਛਾ ऽ ਡਿ ਤ | ਕੋ ऽ ਉ ਨ | ਆ ऽ ਵ ਤ |
| × | 2 | 0 | 3 |
| ਮਪ ਨੀਸਾਂ ਰੇਂਰੇਂ ਨ਼ੀਧ | | | |
| ਨੇऽ ऽऽ ਰੈ ऽ ऽऽ | | | |
| × | | | |

# ਰਾਗ ਧਨਾਸਰੀ

## ਸੰਖੇਪ ਪਰਿਚਯ

ਧਨਾਸਰੀ ਇਕ ਪੁਰਾਤਨ ਰਾਗ ਹੈ। ਮੱਧ ਕਾਲ ਤੋਂ ਲੈ ਕੇ ਆਧੁਨਿਕ ਕਾਲ ਤੱਕ ਇਸ ਦੇ ਤਿੰਨ ਪ੍ਰਕਾਰ ਪ੍ਰਚਾਰ ਵਿਚ ਹਨ। ਪਹਿਲੇ ਪ੍ਰਕਾਰ ਦੀ ਉਤਪੱਤੀ ਕਾਫ਼ੀ ਮੇਲ ਤੋਂ, ਦੂਜੇ ਦੀ ਭੈਰਵੀ ਮੇਲ ਤੋਂ ਅਤੇ ਤੀਜੇ ਦੀ ਉਤਪੱਤੀ ਪੂਰਵੀ ਮੇਲ ਤੋਂ। ਇਨ੍ਹਾਂ ਤਿੰਨਾਂ ਪ੍ਰਕਾਰਾਂ ਵਿਚ ਸੁਰ ਸੰਗਤੀਆਂ ਲਗਪਗ ਸਮਾਨ ਹੀ ਰਹਿੰਦੀਆਂ ਹਨ ਪਰ ਸੁਰਾਂ ਦਾ ਰੂਪਾਂਤਰ ਹੋ ਜਾਂਦਾ ਹੈ। ਅਰਥਾਤ ਕਾਫ਼ੀ ਮੇਲ ਵਿਚ ਧਨਾਸਰੀ ਦੇ ਸੁਰ ਗੰਧਾਰ ਨਿਸ਼ਾਦ ਕੋਮਲ, ਭੈਰਵੀ ਮੇਲ ਵਿਚ ਰਿਸ਼ਭ ਗੰਧਾਰ ਧੈਵਤ ਨਿਸ਼ਾਦ ਕੋਮਲ ਅਤੇ ਪੂਰਵੀ ਮੇਲ ਵਿਚ ਇਸ ਰਾਗ ਦੇ ਸੁਰ ਰਿਸ਼ਭ ਧੈਵਤ ਕੋਮਲ ਮੱਧਿਅਮ ਤੀਬਰ, ਬਾਕੀ ਸੁਰ ਸ਼ੁੱਧ ਹੋ ਜਾਂਦੇ ਹਨ। ਧਨਾਸਰੀ ਦੇ ਤਿੰਨਾਂ ਪ੍ਰਕਾਰਾਂ ਵਿਚ ਚਲਨ ਅਤੇ ਨਿਯਮ ਲਗਪਗ ਇਕ ਹੀ ਹਨ। ਅਸੀਂ ਇਸ ਪੁਸਤਕ ਵਿਚ ਧਨਾਸਰੀ ਦੇ ਤਿੰਨਾਂ ਪ੍ਰਕਾਰਾਂ ਦੀ ਵਰਤੋਂ ਕੀਤੀ ਹੈ।

ਸੰਗੀਤ ਪਾਰਿਜਾਤ (1650 ਈ:) ਦੇ ਲੇਖਕ ਪੰਡਿਤ ਅਹੋਬਲ ਦਾ ਕਥਨ ਹੈ ਕਿ ਕਾਫ਼ੀ ਮੇਲ (ਥਾਟ) ਦੀ ਆਰੋਹੀ ਵਿਚ ਰਿਸ਼ਭ ਧੈਵਤ ਵਰਜਿਤ ਕਰਨ ਤੋਂ ਧਨਾਸਰੀ ਰਾਗ ਦੀ ਉਤਪੱਤੀ ਹੁੰਦੀ ਹੈ ਅਤੇ ਕਈ ਪੂਰਵੀ ਮੇਲ ਦੀ ਆਰੋਹੀ ਵਿਚ ਰਿਸ਼ਭ ਧੈਵਤ ਵਰਜਿਤ ਕਰਨ ਤੋਂ ਧਨਾਸਰੀ ਦੀ ਉਤਪੱਤੀ ਮੰਨਦੇ ਹਨ।

## ਧਨਾਸਰੀ ਕਾਫ਼ੀ ਮੇਲ

ਧਨਾਸਰੀ ਦੇ ਇਸ ਪ੍ਰਕਾਰ ਵਿਚ ਗੰਧਾਰ ਅਤੇ ਨਿਸ਼ਾਦ ਕੋਮਲ ਬਾਕੀ ਸੁਰ ਸ਼ੁੱਧ ਲਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਧੈਵਤ, ਦੋਹਾਂ ਸੁਰਾਂ ਦਾ ਤਿਆਗ ਕੀਤਾ ਜਾਂਦਾ ਹੈ ਇਸ ਕਾਰਣ ਇਸ ਦੀ ਜਾਤੀ ਔਡਵ-ਸੰਪੂਰਣ ਮੰਨੀ ਜਾਂਦੀ ਹੈ। ਧਨਾਸਰੀ ਦਾ ਵਾਦੀ ਸੁਰ ਪੰਚਮ ਅਤੇ ਸੰਵਾਦੀ ਸ਼ਡਜ ਹੈ। ਇਸ ਰਾਗ ਦਾ ਸਰੂਪ ਕਈ ਸਥਾਨਾਂ ਤੇ ਭੀਮਪਲਾਸੀ ਨਾਲ ਰਲਮਿਲ ਜਾਂਦਾ ਹੈ ਪਰ ਵਾਦੀ ਸੁਰ ਦੇ ਭੇਦ ਤੋਂ ਇਹ ਦੋਵੇਂ ਰਾਗ ਭਿੰਨ ਹੋ ਜਾਂਦੇ ਹਨ। ਭੀਮਪਲਾਸੀ ਦਾ ਵਾਦੀ ਮੱਧਿਅਮ ਅਤੇ ਧਨਾ-

ਮ ਮ ਮ

ਸਰੀ ਦਾ ਵਾਦੀ ਪੰਚਮ ਹੈ। ਧਨਾਸਰੀ ਦੇ ਰੂਪ ਨੂੰ ਉਘਾੜਨ ਲਈ "ਗੁ ਗੁ ਪ" ਜਾਂ "ਪ ਗੁ" ਸੁਰ ਸੰਗਤਿ ਅਤਿਅੰਤ ਮਹਤੱਵ ਪੂਰਣ ਹੈ। ਧਨਾਸਰੀ ਦਾ ਗ੍ਰਹ ਸੁਰ ਨਿਸ਼ਾਦ ਅਤੇ ਪੰਚਮ ਨਿਆਸ ਸੁਰ ਮੰਨਿਆ ਜਾਂਦਾ ਹੈ। ਇਸ ਰਾਗ ਦੇ ਗਾਉਣ ਦਾ ਸਮਾਂ ਦਿਨ ਦਾ ਤੀਜਾ ਪਹਿਰ ਹੈ। ਇਸ ਰਾਗ ਦਾ ਵਿਸਤਾਰ ਤਿੰਨਾਂ ਸਪਤਕਾਂ ਵਿਚ ਕੀਤਾ ਜਾਂਦਾ ਹੈ।

ਸਾ ਮ ਸਾਂ

**ਆਰੋਹ :** - ਨ਼ੀ ਸਾ, ਗੁ ਮ ਪ ਨੀ ਸਾਂ।

ਮ

**ਅਵਰੋਹ :**— ਸਾਂ ਨੀ ਧ ਪ, ਮ ਪ ਗੁ, ਮ ਗੁ ਰੇ ਸਾ।

ਮ ਮ ਮ

**ਮੁੱਖ ਅੰਗ :**— ਗੁ ਗੁ ਪ, ਨੀ ਧ ਪ, ਗੁ, ਮ ਗੁ ਰੇ ਸਾ।

ੴ ਸਤਿਗੁਰ ਪ੍ਰਸਾਦਿ ॥

## ਮਾਰੂ ਮਹਲਾ ੯ ॥

ਹਰਿ ਕੋ ਨਾਮੁ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ॥
ਗਨਕਾ ਹੂ ਗਤਿ ਪਾਈ ॥ ੧ ॥ ਰਹਾਉ ॥
ਪੰਚਾਲੀ ਕਉ ਰਾਜ ਸਭਾ ਮੈ
ਰਾਮ ਨਾਮ ਸੁਧਿ ਆਈ ॥
ਤਾ ਕੋ ਦੂਖ ਹਰਿਓ ਕਰੁਨਾ ਮੈ
ਅਪਨੀ ਪੈਜ ਬਢਾਈ ॥ ੨ ॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ
ਤਾ ਕਉ ਭਇਓ ਸਹਾਈ ॥
ਕਹੁ ਨਾਨਕ ਮੈ ਇਹੀ ਭਰੋਸੈ
ਗਹੀ ਆਨ ਸਰਨਾਈ ॥ ੨ ॥ ੧ ॥

# ਰਾਗਮਾਰੂ (ਮਾਰਵਾ) ਤਿੰਨਤਾਲ

**ਸਥਾਈ** :—

| | | | |
|---|---|---|---|
| | | ਨੀ<br>ਹ | ਰੇ ਗ – ਮ<br>ਰਿ ਕੋੱ ऽ ऽ<br>3 |
| ਧ — ਮ ਧ<br>ਨਾ ऽ ਮੁ ਸ<br>× | ਮ ਗ ਰੇਗ ਮਗ<br>ਦਾ ऽ ਸੁ ऽ ਖ ऽ<br>2 | ਰੇ – ਸਾ, –<br>ਦਾ ऽ ਈ, ऽ<br>0 | ਸਾ – ਨੀਸਾ ਰੇ<br>ਜਾ ऽ ਕਉ ऽ<br>3 |
| ਨੀ ਧ ਧ ਨੀਧ<br>ਸਿ ਮ ਰਿ ਅऽ<br>× | ਮ ਧ ਸਾ ਸਾ<br>ਜਾ ऽ ਮ ਲੁ<br>2 | ਰੇ ਰੇ ਸਾ –<br>ਉ ਧ ਰਿਓ ऽ<br>0 | ਗ ਰੇ ਮ ਗ<br>ਗ ਨ ਕਾ ऽ<br>3 |
| ਧ ਮ ਨੀ ਧ<br>ਹੂ ऽ ਗ ਤਿ<br>× | ਮਮ ਗਮ ਧਨੀ ਰੇਂ ਨੀ<br>ਪਾऽ ऽऽ ऽऽ ऽऽ<br>2 | ਧਮ ਗਰੇ ਸਾ<br>ਈऽ ऽऽ ऽ<br>0 | |

**ਅੰਤਰਾ** :—

| | | | |
|---|---|---|---|
| | | | ਮ – ਗ –<br>ਪੰ ऽ ਚਾ ऽ<br>3 |
| ਮ — ਧ –<br>ਲੀ ऽ ਕਉ ऽ<br>× | ਰੇਂ — ਰੇਂ ਰੇਂ<br>ਰਾ ऽ ਜ ਸ<br>2 | ਸਾਂ – ਸਾਂ –<br>ਭਾ ऽ ਮੈ ऽ<br>0 | ਨੀ ਰੇਂ ਰੇਂ ਗਂ<br>ਰਾ ऽ ਮ ਨਾ<br>3 |
| ਰੇਂ ਰੇਂ ਸਾਂ ਸਾਂ<br>ऽ ਮ ਸੁ ਧਿ<br>× | ਨੀ – ਰੇਂ –<br>ਆ ऽ ऽ ऽ<br>2 | ਨੀ ਧ ਮ ਗ<br>ਈ ऽ ऽ ऽ<br>0 | ਮ – ਧ ਧਨੀ<br>ਤਾ ऽ ਕੋ ਦੂऽ<br>3 |
| | | | ਰੇ ਰੇ ਰੇ –<br>ਅ ਪ ਨੀ ऽ<br>3 |
| ਰੇਂ ਨੀ ਧ ਮ<br>ऽ ਖ ਹ ਰਿ<br>× | ਗ ਰੇ ਮ ਗ<br>ਓ ऽ ਕ ਰੁ<br>2 | ਰੇ – ਸਾ –<br>ਨਾ ऽ ਮੈ ऽ<br>0 | |
| ਰੇਂ – ਨੀ ਧ<br>ਪੈ ऽ ਜ ਬ<br>× | ਧਮ ਧਮ ਗਮ ਧਰੇਂ<br>ਢਾऽ ऽऽ ऽऽ ऽऽ<br>2 | ਨੀਧ ਮਗ ਰੇਸਾ<br>ਈऽ ऽऽ ऽऽ<br>0 | |

## ਮਾਰੂ ਮਹਲਾ ੯ ॥

ਅਬ ਮੈ ਕਹਾ ਕਰਉ ਰੀ ਮਾਈ ॥
ਸਗਲ ਜਨਮੁ ਬਿਖਿਅਨਿ ਸਿਉ ਖੋਇਆ
ਸਿਮਰਿਓ ਨਾਹਿ ਕਨ੍ਹਾਈ ॥ ੧ ॥ ਰਹਾਉ ॥
ਕਾਲ ਫਾਸ ਜਬ ਗਰ ਮੈ ਮੇਲੀ
ਤਿਹ ਸੁਧਿ ਸਭ ਬਿਸਰਾਈ ॥
ਰਾਮ ਨਾਮ ਬਿਨੁ ਯਾ ਸੰਕਟ ਮੈ
ਕੋ ਅਬ ਹੋਤ ਸਹਾਈ ॥ ੧ ॥
ਜੋ ਸੰਪਤਿ ਅਪਨੀ ਕਰਿ ਮਾਨੀ
ਛਿਨ ਮੈ ਭਈ ਪਰਾਈ ॥
ਕਹੁ ਨਾਨਕ ਯਹ ਸੋਚ ਰਹੀ ਮਨਿ
ਹਰਿ ਜਸੁ ਕਬਹੂ ਨ ਗਾਈ ॥ ੨ ॥ ੨ ॥

# ਰਾਗ ਮਾਰੂ ਤਿੰਨਤਾਲ

| | | | |
|---|---|---|---|
| ਸਥਾਈ: — | ਧ ਮ ਗਮ ਧਮ<br>ਅ ਬ ਮੈ ਸਸ<br>2 | ਗ ਰੁ — ਮ<br>ਕ ਹਾ ਸ ਕ<br>2 | ਗ ਰੁ ਨ਼ੀ ਧ਼<br>ਰਉ ਸ ਰੀ ਸ<br>3 |
| ਸਾ — ਸਾ —,<br>ਮਾ ਸ ਈ ਸ,<br>× | — — — —<br>ਸ ਸ ਸ ਸ<br>2 | ਸਾ ਸਾ ਸਾ ਸਾ<br>ਸ ਗ ਲ ਜ<br>0 | ਰੁ ਰੁ ਨ਼ੀ ਧ਼<br>ਨ ਮੁ ਬਿ ਖਿ<br>3 |
| ਧ ਮ ਗ ਰੁ<br>ਅਨਿ ਸਿਉ ਸ<br>× | ਮ ਗ ਰੁ ਸਾ<br>ਖੋ ਸ ਇਆ ਸ<br>2 | ਨ਼ੀ ਰੁ ਗ ਮ<br>ਸਿ ਮ ਰਿਓ ਸ<br>0 | ਧਨ਼ੀ ਰੁੰ ਨ਼ੀ ਧ<br>ਨ਼ਾਸ ਸ ਹਿ ਕ<br>3 |
| ਮ ਗ ਰੁ ਸਾ<br>ਨ਼ਾ ਸ ਈ ਸ<br>× | | | |
| | | ਅੰਤਰਾ :— | |
| | | ਗ — ਗ ਮ<br>ਕਾ ਸ ਲ ਫਾ<br>0 | —ਮ ਧ ਮਧ<br>ਸਮ ਜ ਬਸ<br>3 |
| ਸਾਂ ਸਾਂ ਸਾਂ —<br>ਗ ਰ ਮੈ ਸ<br>× | ਸਾਂਨੀ ਰੁੰ ਸਾਂ —<br>ਮਸ ਸ ਲੀ ਸ<br>2 | ਨ਼ੀ ਰੁੰ ਗਂ ਮਂ<br>ਤਿ ਹ ਮੁ ਧਿ<br>0 | ਗਂ ਰੁੰ ਸਾਂ ਸਾਂ<br>ਸ ਭ ਬਿ ਸ<br>3 |
| ਰੁੰ ਨੀ ਧ ਨੀ<br>ਰਾ ਸ ਸ ਸ<br>× | ਮਂ ਧ ਗ ਮ<br>ਈ ਸ ਸ ਸ<br>2 | ਰੁੰ - ਰੁੰ ਧ<br>ਰਾ ਸ ਮ ਨਾ<br>0 | — ਮ ਗ ਰੁ<br>ਸ ਮ ਬਿ ਨੁ<br>3 |
| ਰੁੰਗ ਮਧ ਮ ਗ<br>ਯਾਸ ਸਸ ਮੈਂ ਸ<br>× | ਰੁ ਰੁ ਸਾ —<br>ਕ ਟ ਮੈ ਸ<br>2 | ਨ਼ੀ ਰੁ ਗ ਮ<br>ਕੋ ਸ ਅ ਬ<br>0 | ਗਮ ਧਨੀ ਰੁੰ ਨੀ<br>ਹੋਸ ਸਸ ਤ ਸ<br>3 |
| ਧਮ ਧਮ ਗਰੁ ਸਾ<br>ਹਾਸ ਸਸ ਈਸ ਸ<br>× | | | |

## ਮਾਰੂ ਮਹਲਾ ੯ ॥

ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥
ਮਾਇਆ ਕੇ ਮਦਿ ਜਨਮੁ ਸਿਰਾਇਓ
ਰਾਮ ਭਜਨਿ ਨਹੀ ਲਾਗਿਓ ॥ ੧ ॥ ਰਹਾਉ ॥
ਜਮ ਕੋ ਡੰਡੁ ਪਰਿਓ ਸਿਰ ਊਪਰਿ
ਤਬ ਸੋਵਤ ਤੈ ਜਾਗਿਓ ॥
ਕਹਾ ਹੋਤ ਅਬ ਕੈ ਪਛੁਤਾਏ
ਛੂਟਤ ਨਾਹਿਨ ਭਾਗਿਓ ॥ ੧ ॥
ਇਹ ਚਿੰਤਾ ਉਪਜੀ ਘਟ ਮੈ ਜਬ
ਗੁਰ ਚਰਨਨ ਅਨੁਰਾਗਿਓ ॥
ਸੁਫਲੁ ਜਨਮੁ ਨਾਨਕ ਤਬ ਹੂਆ
ਜੋ ਪ੍ਰਭ ਜਸ ਮੈ ਪਾਗਿਓ ॥ ੨ ॥ ੩ ॥

# ਰਾਗ ਮਾਰੂ ਤਿੰਨਤਾਲ

**ਸਥਾਈ:—**

| | | | |
|---|---|---|---|
| | | – ਮ ਗ ਰੇ<br>ऽ ਮਾ ਈ ਮੈ<br>0 | ਨ਼ੀ ਰੇ ਸਾ —<br>ਮ ਨ ਕੋ ऽ<br>3 |
| ਧ – ਮ ਧ<br>ਮਾ ऽ ਨੂ ਨ<br>× | ਮ ਗ ਰੇ ਸਾ<br>ਤਿਆऽ ਗਿਓ ऽ<br>2 | — ਸਾ ਸਾ ਸਾ<br>ऽ ਮਾ ਇਆ ऽ<br>0 | ਸਾਨ਼ੀ ਰੇ ਰੇ ਰੇ<br>ਕੇ ऽ ऽ ਮ ਦਿ<br>3 |
| ਨ਼ੀ ਰੇ ਨ਼ੀ ਧ਼<br>ਜ ਨ ਮੁ ਸਿ<br>× | ਮ਼ ਧ਼ ਰੇ ਸਾ<br>ਰਾ ऽ ਇਓ ऽ<br>2 | ਨ਼ੀ ਰੇ ਗ ਗ<br>ਰਾ ऽ ਮ ਭ<br>0 | ਮ ਮ ਧ ਮ<br>ਜ ਨਿ ਨ ਹੀ<br>3 |
| ਗਮ ਧਸਾਂ ਨੀਰੇਂ ਰੇਂਨੀ<br>ਲऽ ऽऽ ऽऽ ऽऽ<br>× | ਧਮ ਧਮ ਗਰੇ ਸਾ<br>ਗਿਓ ऽऽऽऽ ऽ<br>0 | —<br>ऽ<br>0 | |

**ਅੰਤਰਾ: —**

| | | | |
|---|---|---|---|
| | | —ਮ ਧ ਮ<br>ऽ ਜ ਮ ਕੋ<br>0 | ਸਾਂ — ਸਾਂ ਸਾਂ<br>ਡੰ ऽ ਡੁ ਪ<br>3 |
| ਸਾਂ — ਸਾਂ ਸਾਂ<br>ਰਿਓ ऽ ਸਿ ਰ<br>× | ਨੀ ਰੇਂ ਸਾਂ ਸਾਂ<br>ਊ ऽ ਪ ਰਿ<br>2 | — ਨੀਰੇਂ ਗਂ ਮਂ<br>ऽ ਤਬ ਸੋ ऽ<br>0 | ਗਂ ਰੇਂ ਰੇਂ —<br>ਵ ਤ ਤੈ ऽ<br>3 |
| ਨੀ ਰੇਂ ਨੀ ਨੀ<br>ਜਾ ऽ ऽ ऽ<br>× | ਮ ਧਮ ਗ<br>ਗਿਓ ऽ ऽ ऽ<br>2 | ਨ਼ੀ ਰੇ — ਗ<br>ਕ ਹਾ ऽ ਹੋ<br>0 | —ਮ ਧ ਮ<br>ऽ ਤ ਅ ਬ<br>3 |
| ਗ ਰੇ ਮ ਗ<br>ਕੈ ऽ ਪ ਛੁ<br>× | ਰੇ – ਸਾ —<br>ਤਾ ऽ ਏ ऽ<br>2 | ਨ਼ੀ ਰੇ ਗ ਗ<br>ਛੂ ऽ ਟ ਤ<br>0 | ਮ — ਧ ਧ<br>ਨਾ ऽ ਹਿ ਨ<br>3 |
| ਗਮ ਧਸਾਂ ਨੀਰੇਂ ਰੇਂਨੀ<br>ਭਾऽ ऽऽ ऽऽ ऽऽ<br>× | ਧਮ ਧਮ ਗਰੇ ਸਾ<br>ਗਿਓ ऽऽ ऽऽऽ<br>2 | —<br>ऽ | |

# ਰਾਗ ਬਸੰਤ ਹਿੰਡੋਲ

## ਸੰਖੇਪ ਪਰਿਚਯ

ਪੁਰਾਤਨ ਕਾਲ ਤੋਂ ਹੀ ਮਿਸ਼ਰਤ ਰਾਗਾਂ ਦੀ ਪ੍ਰਪਾਟੀ ਪ੍ਰਚਲਿਤ ਰਹੀ ਹੈ ਜਿਸ ਦੇ ਕੁਝ ਰੂਪ ਗੁਰੂ ਗ੍ਰੰਥ ਸਾਹਿਬ ਵਿਚ ਵੀ ਪ੍ਰਾਪਤ ਹੁੰਦੇ ਹਨ। ਉਦਾਹਰਣ ਵਜੋਂ ਰਾਗੁ ਸੂਹੀ ਲਲਿਤ, ਪ੍ਰਭਾਤੀ ਵਿਭਾਸ, ਗੌਂਡ ਬਿਲਾਵਲੁ, ਰਾਗੁ ਬਸੰਤ ਹਿੰਡੋਲ ਆਦਿ। ਉਸ ਤੋਂ ਉਪਰੰਤ ਅਜਿਹੇ ਅਨੇਕ ਪ੍ਰਕਾਰ ਪ੍ਰਚਾਰ ਵਿਚ ਆਏ ਜਿਨ੍ਹਾਂ ਦੇ ਸਰੂਪ ਦਾ ਨਿਰਮਾਣ ਦੋ ਰਾਗਾਂ ਦੇ ਮਿਸ਼ਰਣ ਦੁਆਰਾ ਸਥਾਪਤ ਕੀਤਾ ਗਿਆ। ਉਦਾਹਰਣ ਵਜੋਂ ਬਸੰਤ-ਬਹਾਰ, ਭੈਰਵ-ਬਹਾਰ, ਮਾਲਕੌਂਸ ਬਹਾਰ, ਕੇਦਾਰਾ-ਬਹਾਰ, ਕਾਮੋਦ ਨਟ, ਨਟ ਬਿਹਾਗ, ਦੁਰਗਾ ਕਲਿਆਣ, ਯਮਨੀ-ਬਿਲਾਵਲ, ਤਿਲਕ-ਸ਼ਾਮ, ਮਾਂਝ-ਖਮਾਜ ਆਦਿ।

ਬਸੰਤ ਹਿੰਡੋਲ ਰਾਗ ਦੀ ਸਿਰਜਣਾ ਦੋ ਮੇਲਾਂ—ਪੂਰਵੀ ਅਤੇ ਮਾਰਵਾ ਦੇ ਸੰਜੋਗ ਤੋਂ ਹੋਈ ਹੈ। ਇਸ ਵਿਚ ਸ਼ੜਜ, ਰਿਸ਼ਭ ਕੋਮਲ, ਦੋ ਮੱਧਿਅਮ, ਦੋ ਧੈਵਤ ਅਤੇ ਹੋਰ ਸੁਰ ਸ਼ੁੱਧ ਲਗਦੇ ਹਨ। ਇਸ ਰਾਗ ਦੇ ਸਮੁੱਚੇ ਚਲਨ ਵਿਚ ਦੋ ਰਾਗਾਂ ਦੀਆਂ ਭਿੰਨ ਭਿੰਨ ਧਾਰਾਵਾਂ ਮਿਸ਼੍ਰਤ ਰੂਪ ਵਿਚ ਕ੍ਰਿਆ ਕਰਦੀਆਂ ਹਨ। ਇਸ ਦੇ ਆਰੋਹ ਵਿਚ ਹਿੰਡੋਲ ਦੀ ਤਰੰਗ ਹੈ ਅਤੇ ਅਵਰੋਹ ਵਿਚ ਬਸੰਤ ਦੀ। ਜਾਂ ਆਰੋਹ ਵਿਚ ਬਸੰਤ ਦੀ ਲਹਿਰ ਅਤੇ ਅਵਰੋਹ ਵਿਚ ਹਿੰਡੋਲ ਦੀ। ਬਸੰਤ ਹਿੰਡੋਲ ਰਾਗ ਵਿਚ ਉਨ੍ਹਾਂ ਲਹਿਰਾਂ (ਸੁਰਾਵਲੀਆਂ) ਦਾ ਅਜਿਹੀ ਖ਼ੂਬੀ ਨਾਲ ਮਿਸ਼ਰਣ ਕੀਤਾ ਗਿਆ ਹੈ ਜੋ ਕਿ ਦੋ ਹੁੰਦਿਆਂ ਵੀ ਉਹ ਇਕ ਪ੍ਰਤੀਤ ਹੁੰਦੀਆਂ ਹਨ।

ਇਸ ਰਾਗ ਦਾ ਵਾਦੀ ਸੁਰ ਤਾਰ ਸ਼ੜਜ ਅਤੇ ਸੰਵਾਦੀ ਪੰਚਮ ਹੈ। ਇਹ ਉੱਤ੍ਰਾਂਗ ਪ੍ਰਧਾਨ ਰਾਗ ਹੈ। ਇਸ ਦੇ ਗਾਉਣ ਦਾ ਸਮਾਂ ਰਾਤ ਦਾ ਤੀਜਾ ਪਹਿਰ ਹੈ। ਬਸੰਤ ਹਿੰਡੋਲ ਦੇ ਆਰੋਹ ਵਿਚ ਰਿਸ਼ਭ ਅਤੇ ਪੰਚਮ ਵਰਜਿਤ ਹਨ, ਅਵਰੋਹ ਵਿਚ ਸੱਤ ਸੁਰ ਵਕਰ ਰੀਤਿ ਨਾਲ ਲਗਾਏ ਜਾਂਦੇ ਹਨ। ਇਸ ਲਈ ਜਾਤੀ ਔਡਵ-ਸੰਪੂਰਣ ਹੈ।

**ਆਰੋਹ** :—ਸਾ, ਗ, ਮ ਧ, ਨੀ ਧ ਸਾਂ

**ਅਵਰੋਹ** :—ਸਾਂ, ਰੇਂ ਨੀ ਧੁ, ਮ ਗ ਮ, ਗ, ਮ ਗ ਰੇ ਸਾ।

**ਮੁੱਖ ਅੰਗ**:—ਸਾ, ਗ, ਮ ਧ ਸਾਂ, ਰੇਂ ਨੀ ਧੁ ਪ, ਮ ਗ, ਮ, ਗ, ਮ ਗ ਰੇ ਸਾ।

# ਸੁਰ ਵਿਸਤਾਰ ਰਾਗ ਬਸੰਤ ਹਿੰਡੋਲ

1. ਮ ਗ, ਰੇ ਸਾ, ਸਾ, ਨ਼ੀ ਧ਼ ਧ਼ਸਾ, ਸਾ ਨ਼ੀ ਧ਼, ਮ਼ ਧ਼ ਨ਼ੀ ਧ਼ ਮ਼ ਧ਼ਸਾ, ਮ਼ ਮ਼
ਧ਼ ਧ਼ ਸਾ, ਸਾ ਨ਼ੀ ਧ਼ ਨ਼ੀ ਮ਼ ਧ਼ ਮ਼ ਸਾ, ਸਾ ਮ, ਮ ਗ, ਮ ਗ, ਰੇ ਸਾ
ਸਾ ਮ ਮ, ਮ ਮ ਮ ਗ, ਮ ਨੀ ਧ ਪ, ਪ ਧ ਮ ਪ,
ਮ ਗ ਮ ਗ, ਮ ਗ ਰੇ, ਸਾ, ਨ਼ੀ ਧ਼ ਸਾ, ਸਾ ਸਾ ਗ ਗ ਮ ਮ ਧ ਧ, ਧ ਮ ਗ,
ਮ ਗ, ਰੇ ਸਾ।

2. ਸਾ ਸਾ ਮ ਮ ਮ ਮ ਮ ਗ, ਮ ਧ ਸਾਂ, ਮ ਧ ਧ ਸਾਂ ਨੀ ਧ ਸਾਂ,
ਗ ਮ ਧ ਨੀ ਮ ਧ ਸਾਂ, ਸਾਂ ਰੇਂ ਸਾਂ ਸਾਂ ਨੀ ਧ ਰੇਂ ਨੀ ਧ ਪ, ਮ ਧ ਸਾਂ ਨੀ ਧ ਪ,
ਮ ਧ ਨੀ ਧ ਪ, ਪ ਧ ਮ ਪ, ਮ ਗ, ਮ ਗ, ਗ ਮ ਧ ਗ, ਮ ਗ ਰੇ ਸਾ।

3. ਮ ਗ, ਮ ਧ ਸਾਂ, ਨੀ ਧ ਸਾਂ, ਗ ਮ ਧ ਸਾਂ ਮ ਧ ਸਾਂ, ਧ ਧ
ਸਾਂ ਸਾਂ ਗਂ, ਸਾਂ ਸਾਂ ਗਂ ਸਾਂ, ਸਾਂ, ਸਾਂ ਗਂ ਗਂ ਮਂ ਗਂ ਗਂ ਸਾਂ, ਮਂ ਗਂ ਸਾਂ, ਗਂ ਸਾਂ
ਧ ਧ ਮਂ ਮਂ ਗਂ ਸਾਂ, ਨੀ ਸਾਂ ਰੇਂ ਨੀ ਧ ਪ, ਮ ਗ, ਮ ਧ ਸਾਂ, ਮ ਧ ਸਾਂ ਸਾਂ
ਰੇਂ ਸਾਂ, ਨੀ ਧ ਰੇਂ ਸਾਂ, ਨੀ ਸਾਂ ਰੇਂ ਨੀ ਧ ਪ, ਮ ਧ ਨੀ ਤੇਂ ਧ ਨੀ ਧ ਰੇਂ ਰੇਂ ਸਾਂ ਧ ਨੀ ਧ ਸਾਂ
ਨੀ ਧ ਰੇਂ ਨੀ ਧ ਪ, ਮ ਧ ਮ ਗ, ਮਗ, ਨੀ ਮ ਗ, ਮ ਗ ਰੇ ਸਾ।

ੴ ਸਤਿਗੁਰ ਪ੍ਰਸਾਦਿ ॥

## ਰਾਗੁ ਬਸੰਤੁ ਹਿੰਡੋਲ ਮਹਲਾ ੯ ॥

ਸਾਧੋ ਇਹ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ
ਸਾਚੋ ਤਾਹਿ ਪਛਾਨੋ ॥ ੧ ॥ ਰਹਾਉ ॥

ਇਹੁ ਜਗੁ ਹੈ ਸੰਪਤਿ ਸੁਪਨੇ ਕੀ
ਦੇਖਿ ਕਹਾ ਐਡਾਨੋ ॥
ਸੰਗਿ ਤਿਹਾਰੈ ਕਛੂ ਨ ਚਾਲੈ
ਤਾਹਿ ਕਹਾ ਲਪਟਾਨੋ ॥ ੧ ॥

ਉਸਤਤਿ ਨਿੰਦਾ ਦੋਊ ਪਰਹਰ
ਹਰਿ ਕੀਰਤਿ ਉਰਆਨੋ ॥
ਜਨ ਨਾਨਕ ਸਭ ਹੀ ਮੈ ਪੂਰਨ
ਏਕ ਪੁਰਖ ਭਗਵਾਨੋ ॥ ੨ ॥ ੧ ॥

# ਰਾਗ ਬਸੰਤ ਹਿੰਡੋਲ ਤਿੰਨਤਾਲ

ਸਥਾਈ :—

| | | | |
|---|---|---|---|
| | ਸਾਂ ਨੀ | ਧ ਸਾਂ ਨੀ ਧ | ਮ ਮ ਗ ਗ |
| | ਸਾ ਧੋ | ਇਹ ਤ ਨੁ | ਮਿ ਥਿ ਆ ऽ |
| | | 0 | 3 |
| ਮ – ਧ – | ਸਾਂ – – – | ਸਾਂ – ਨੀ ਧੁ | ਪਧੁ ਮਪ ਮ ਗ |
| ਜਾ ऽ ऽ ऽ | ਨਉ ऽ ऽ ऽ | ਯਾ ऽ ਭੀ ऽ | ਤਝ ਟਝ ਜੋ ऽ |
| × | 2 | 0 | 3 |
| ਮ ਨੀ ਮ ਗ | ਮ ਗ ਰੁ ਸਾ | ਸਾ ਮ ਮ – | ਮ ਮ ਮਮ ਗ ਗ |
| ਰਾ ऽ ਮੁ ਬ | ਸ ਤੁ ਹੈ ऽ | ਸਾ ऽ ਚੋ ऽ | ਤਾऽ ऽऽ ਹਿ ਪ |
| × | 2 | 0 | 3 |
| ਮ ਗਮ ਧ ਮਧ | ਸਾਂ – | | |
| ਛਾ ऽऽ ऽ ऽऽ | ਨੇ ऽ | | |
| × | 2 | | |

ਅੰਤਰਾ :—

| | | | |
|---|---|---|---|
| | | ਮ ਮ ਗ ਗ | ਮ – ਧ – |
| | | ਇਹੁ ਜ ਗੁ | ਹੈ ऽ ਸੰ ऽ |
| | | 0 | 3 |
| ਸਾਂ ਸਾਂ ਸਾਂ ਸਾਂ | ਸਾਂ – ਸਾਂ – | ਸਾਂ – ਗਂ ਮਂ | ਗਂ – ਸਾਂ ਸਾਂ |
| ਪ ਤਿ ਸੁ ਪ | ਨੇ ऽ ਕੀ ऽ | ਦੇ ऽ ਖਿ ਕ | ਹਾ ऽ ऽ ਐ |
| × | 2 | 0 | 3 |
| ਸਾਂ ਧ ਸਾਂ ਮ | ਧ ਮਧ ਸਾਂ – | ਸਾਂ – ਨੀ ਧੁ | ਪਧੁ ਮਪ ਮ ਗ |
| ਡਾ ऽ ऽ ऽ | ਨੋ ऽऽ ऽ ऽ | ਸੰ ऽ ਗਿ ਤਿ | ਹਾऽ ऽऽ ਰੈ ऽ |
| × | 2 | 0 | 3 |

| | | | |
|---|---|---|---|
| ਗ ਮ ਧੁ ਗ | ਮ ਗ ਰੁ ਸਾ | ਸਾ ਮ ਮ ਮ | ਮਮ ਮਮ ਗ ਗ |
| ਕ ਛੂ ऽ ਨ | ਚਾ ऽ ਲੈ ऽ | ਤਾ ऽ ਹਿ ਕ | ਹਾऽ ऽऽ ਲ ਪ |
| × | 2 | 0 | 3 |
| ਮ ਗਮ ਧ ਮਧ | ਸਾਂ – | | |
| ਟਾ ऽऽ ऽ ऽऽ | ਨੋ ऽ | | |
| × | 2 | | |

# ਰਾਗ ਬਸੰਤ

## ਸੰਖੇਪ ਪਰਿਚਯ

ਪ੍ਰਕ੍ਰਿਤੀ ਮਾਨਵ ਦਾ ਇਕ ਅਨਿੱਖੜ ਅੰਗ ਹੈ। ਕੁਦਰਤ ਦੀਆਂ ਰੰਗੀਨੀਆਂ ਕਿਸ ਮਨ ਨੂੰ ਖੇੜੇ ਵਿਚ ਲਿਆਉਣ ਲਈ ਪ੍ਰੇਰਨਾ ਨਹੀਂ ਦਿੰਦੀਆਂ। ਦ੍ਰਿਸ਼ਟਮਾਨ ਜਗਤ ਵਿਚ ਭਾਂਤ ਭਾਂਤ ਦੀਆਂ ਰਚਨਾਵਾਂ ਆਕਾਸ਼-ਪਤਾਲ, ਪਉਣ-ਪਾਣੀ, ਬੈਸੰਤਰ, ਖੰਡ ਮੰਡਲ, ਬ੍ਰਹਮੰਡ ਆਦਿ ਸਭ ਕੁਦਰਤ ਦੇ ਹੀ ਕ੍ਰਿਸ਼ਮੇ ਹਨ। ਇਸ ਭਾਵ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ "ਆਸਾ ਦੀ ਵਾਰ" ਵਿਚ ਇਉਂ ਫੁਰਮਾਉਂਦੇ ਹਨ :

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰ ॥**
**ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ ॥**

ਇਸੇ ਭਾਵ ਦੀ ਪੁਸ਼ਟੀ ਭਾਈ ਨੰਦ ਲਾਲ ਜੀ "ਗੋਯਾ" ਇਕ ਗ਼ਜ਼ਲ ਵਿਚ ਇਸ ਤਰ੍ਹਾਂ ਕਰਦੇ ਹਨ :

**ਕਾਦਿਰਿ ਮੁਤਲਕ ਬ ਕੁਦਰਤ ਜ਼ਾਹਿਰ ਅਸਤ ॥**
**ਦਰਮਿਆਨੇ ਕੁਦਰਤੇ ਖ਼ੁਦ ਕਾਦਿਰ ਅਸਤ ॥**
**ਕਾਦਿਰ ਕੁਦਰਤ ਬ ਹਮ ਐ ਮੇਖ਼ਤੰਦ ॥**
**ਆਂ ਮਤਾ ਏ ਗ਼ੈਰਿ ਹਕ ਰਾ ਰੇਖ਼ਤੰਦ ॥**

**ਭਾਵ ਅਰਥ** : ਅਕਾਲ ਪੁਰਖ ਕੁਦਰਤ ਦੁਆਰਾ ਪ੍ਰਗਟ ਹੁੰਦਾ ਹੈ। ਕਰਤਾਰ ਆਪ ਕੁਦਰਤ ਵਿਚ ਵਸਦਾ ਹੈ। ਕੁਦਰਤ ਅਤੇ ਕਾਦਰ ਆਪਸ ਵਿਚ ਅਭੇਦ ਹਨ। ਮੇਰੇ ਮੁਰਸ਼ਦ ਨੇ ਦਵੈਤ ਦਾ ਪੜਦਾ ਪਾੜ ਸੁੱਟਿਆ ਹੈ।

ਇਸੇ ਤਰ੍ਹਾਂ ਹੀ ਮਾਨਵ ਸੰਸਕ੍ਰਿਤੀ ਨਾਲ ਮਾਹ, ਰੁੱਤ, ਤਿੱਥ ਅਤੇ ਵਾਰ ਦਾ ਮੁੱਢੋਂ ਹੀ ਬੜਾ ਗਹਿਰਾ ਸੰਬੰਧ ਚਲਿਆ ਆ ਰਿਹਾ ਹੈ। ਭਾਰਤ ਦੀ ਪ੍ਰਾਕ੍ਰਿਤਕ ਸਥਿਤੀ ਅਨੁਸਾਰ ਜੇਠ-ਹਾੜ ਵਿਚ ਥਲ ਅਤੇ ਆਕਾਸ਼ ਦਾ ਤਪਣਾ, ਸਾਵਣ-ਭਾਦੋਂ ਵਿਚ ਬੱਦਲਾਂ ਦੀ ਗਰਜਨ, ਕਾਲੀ ਰਾਤ ਵਿਚ ਬਿਜਲੀਆਂ ਦਾ ਚਮਕਣਾ, ਰਿਮਝਿਮ ਕਰਦੇ ਮੀਂਹ ਦਾ ਵਸਣਾ, ਦਾਦੁਰ ਮੋਰ, ਪਪੀਹੇ ਦਾ ਬੋਲਣਾ, ਚੇਤ-ਬੈਸਾਖ ਵਿਚ ਬਸੰਤ ਰੁੱਤ ਦੁਆਰਾ ਧਰਤੀ ਅਤੇ ਆਕਾਸ਼ ਕਾ ਮਉਲਣਾ, ਫੁੱਲਾਂ ਉਤੇ ਭੰਵਰਿਆਂ ਦਾ ਮੰਡਲਾਉਣਾ ਮਾਨਵ ਮਨ ਨੂੰ ਕਾਦਰ ਦੀ ਯਾਦ ਹੀ ਤਾਂ ਕਰਵਾਉਂਦੇ ਹਨ। ਭਾਰਤੀ ਸਾਹਿਤਕਾਰਾਂ ਨੇ ਬਸੰਤ ਨੂੰ "ਰਿੱਤੂ ਰਾਜ" (ਭਾਵ ਸਭ ਤੋਂ ਸ੍ਰੇਸ਼ਟ) ਰੁੱਤ ਆਖਿਆ ਹੈ। ਗੁਰੂ ਅਮਰ ਦਾਸ ਜੀ ਦਾ ਬਸੰਤ ਰਾਗ ਵਿਚ ਮਹਾਂਵਾਕ ਹੈ "ਬਨਸਪਤਿ ਮਉਲੀ ਚੜਿਆ ਬਸੰਤ।" ਭਾਵ ਬਸੰਤ ਰੁੱਤ ਦੇ ਆਉਣ ਨਾਲ ਸਾਰੀ ਬਨਸਪਤੀ ਮਉਲ ਉਠੀ। ਆਪ ਨੇ ਖੇੜੇ ਵਾਲੀ ਰੁੱਤ ਨੂੰ ਬਸੰਤ ਰੁੱਤ

ਫ਼ਰਮਾਇਆ ਹੈ। ਬਸੰਤ ਰੁੱਤ ਦੇ ਪ੍ਰਭਾਵ ਨੂੰ ਭਾਈ ਨੰਦ ਲਾਲ ਜੀ ਨੇ "ਦੀਵਾਨਿ ਗੋਯਾ" ਵਿਚ ਇਉਂ ਦਰਸਾਇਆ ਹੈ :

**"ਬਹੋਸ਼ ਬਾਸ਼ ਕਿ ਹੰਗਾਮਿ ਨੌਬਹਾਰ ਆਮਦ ॥**
**ਬਹਾਰ ਆਮਦੋ ਯਾਰ ਆਮਦੋ ਕਿਰਾਰ ਆਮਦ ॥"**

**ਭਾਵ ਅਰਥ** : ਐ ਇਨਹਾਨ ਹੋਸ਼ ਸੰਭਾਲ ! ਬਸੰਤ ਦੀ ਰੁੱਤ ਆਈ ਹੈ।
ਪਸੰਤ ਰੁੱਤ ਆਈ ਤੇ ਮਿੱਤਰ ਆਇਆ ਸਾਡੇ ਮਨ ਨੂੰ ਚੈਨ ਆਈ।

ਬਸੰਤ ਰਾਗ ਦਾ ਬਸੰਤ ਰੁੱਤ ਨਾਲ ਬੜਾ ਗਹਿਰਾ ਸੰਬੰਧ ਹੈ। ਭਾਰਤੀ ਸੰਗੀਤ ਪਰੰਪਰਾ ਅਨੁਸਾਰ ਬਸੰਤ ਰੁੱਤ ਦੇ ਉਮਾਹ ਅਤੇ ਉਤਸ਼ਾਹ ਨੂੰ ਪ੍ਰਗਟਾਉਣ ਲਈ ਬਸੰਤ ਰਾਗ ਦੀ ਟੇਕ ਲਈ ਜਾਂਦੀ ਹੈ। ਇਸ ਰਾਗ ਦੀਆਂ ਰਚਨਾਵਾਂ ਵਿਚ ਬਸੰਤ ਰੁੱਤ ਦਾ ਵਰਣਨ ਵਧੇਰੇ ਮਿਲਦਾ ਹੈ।

ਬਸੰਤ ਇਕ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਬਹੁਤ ਸਾਰੇ ਸੰਸਕ੍ਰਿਤ ਗ੍ਰੰਥਕਾਰਾਂ ਨੇ ਇਸ ਰਾਗ ਦਾ ਉਲੇਖ ਕੀਤਾ ਹੈ। ਬਸੰਤ ਰਾਗ ਦੇ ਸਰੂਪ ਬਾਰੇ ਭਿੰਨ ਭਿੰਨ ਮੱਤ ਪ੍ਰਚਾਰ ਵਿਚ ਹਨ। ਇਕ ਮਤ ਨੇ ਇਸ ਨੂੰ ਮਾਰਵਾ ਮੇਲ ਦਾ ਸੰਪੂਰਨ ਰਾਗ ਮੰਨਿਆ ਹੈ, ਦੂਜੇ ਨੇ ਥਾਟ ਮਾਰਵਾ ਪੰਚਮ ਵਰਜਿਤ, ਤੀਜੇ ਨੇ ਪੂਰਵੀ ਮੇਲ ਕੇਵਲ ਤੀਬਰ ਮੱਧਿਅਮ, ਚੌਥੇ ਨੇ ਥਾਟ ਪੂਰਵੀ ਅਤੇ ਦੋਵੇਂ ਮੱਧਿਅਮ। ਕੁਝ ਸੰਗੀਤ-ਵੇਤਾ ਬਸੰਤ ਵਿਚ ਗੰਧਾਰ ਕੋਮਲ ਅਤੇ ਥਾਟ ਤੋੜੀ ਮੰਨਦੇ ਹਨ, ਪਰੰਤੂ ਵਰਤਮਾਨ ਸਮੇਂ ਪੂਰਵੀ ਥਾਟ ਦੇ ਬਸੰਤ ਵਿਚ ਦੋ ਮੱਧਿਅਮ ਲੱਗਣ ਵਾਲਾ ਪ੍ਰਕਾਰ ਪ੍ਰਚਾਰ ਵਿਚ ਵਧੇਰੇ ਹੈ।

ਪੂਰਵੀ ਮੇਲ ਦੇ ਬਸੰਤ ਰਾਗ ਵਿਚ ਰਿਸ਼ਭ ਧੈਵਤ ਕੋਮਲ, ਦੋ ਮੱਧਿਅਮ ਅਤੇ ਬਾਕੀ ਸੁਰ ਸ਼ੁੱਧ ਲਗਦੇ ਹਨ। ਇਸ ਦੇ ਆਰੋਹ ਵਿਚ ਰਿਸ਼ਭ ਅਤੇ ਪੰਚਮ ਦਾ ਤਿਆਗ ਕੀਤਾ ਜਾਂਦਾ ਹੈ, ਅਵਰੋਹ ਵਿਚ ਵਕਰ ਰੀਤਿ ਨਾਲ ਸਭ ਹੀ ਸੁਰ ਲਏ ਜਾਂਦੇ ਹਨ, ਇਸ ਕਾਰਣ ਇਸ ਦੀ ਜਾਤੀ ਔਡਵ-ਵਕਰ ਸੰਪੂਰਣ ਹੈ। ਵਾਦੀ ਸੁਰ ਇਸ ਰਾਗ ਦਾ ਤਾਰ ਸ਼ਡਜ ਅਤੇ ਸੰਵਾਦੀ ਪੰਚਮ ਹੈ। ਕੁਝ ਕਲਾਕਾਰ ਇਸ ਦਾ ਵਾਦੀ ਤਾਰ ਸ਼ਡਜ ਅਤੇ ਸੰਵਾਦੀ ਮੱਧਿਅਮ ਮੰਨਦੇ ਹਨ ਪਰੰਤੂ ਪਹਿਲਾ ਵਿਚਾਰ ਵਧੇਰੇ ਉਚਿੱਤ ਹੈ। ਇਸ ਦਾ ਚਲਨ ਉਤ੍ਰਾਂਗ ਵਿਚ ਵਧੇਰੇ ਹੋਣ ਦੇ ਕਾਰਣ ਵਿਦਵਾਨਾਂ ਨੇ ਬਸੰਤ ਨੂੰ ਉਤ੍ਰਾਂਗ ਪ੍ਰਧਾਨ ਸੰਧੀ ਪ੍ਰਕਾਸ਼ ਰਾਗ ਮੰਨਿਆ ਹੈ। ਇਸ ਦੇ ਗਾਉਣ ਦਾ ਸਮਾਂ ਬਸੰਤ ਰੁੱਤ ਵਿਚ ਹਰ ਵੇਲੇ ਅਤੇ ਬਾਕੀ ਰੁੱਤਾਂ ਵਿਚ ਮੱਧ ਰਾਤ ਤੋਂ ਉਪਰੰਤ। ਅਰਥਾਤ ਰਾਤ ਦੇ ਤੀਜੇ ਪਹਿਰ ਵਿਚ ਗਾਉਣ ਦੀ ਪ੍ਰਥਾ ਹੈ। ਇਸ ਦਾ ਅਤਿਨਿਕਟ-ਵਰਤੀ ਰਾਗ ਪਰਜ ਹੈ। ਬਸੰਤ ਦੀ ਪ੍ਰਕ੍ਰਿਤੀ ਗੰਭੀਰ ਅਤੇ ਪਰਜ ਦੀ ਪ੍ਰਕ੍ਰਿਤੀ ਚੰਚਲ ਹੈ। ਪਰਜ ਵਿਚ ਨਿਸ਼ਾਦ ਤੇ ਵਿਸ਼ੇਸ਼ ਤੌਰ ਤੇ ਨਿਆਸ ਕੀਤਾ ਜਾਂਦਾ ਹੈ।

ਜਿਵੇਂ:—"ਸਾਂ ਰੇਂ ਸਾਂ ਰੇਂ ਨੀ ਸਾਂ ਨੀ ਧੁ ਨੀ, ਅਤੇ ਧੁ ਪ ਧੁ, ਮ ਪ ਗ ਮ ਗ। ਸੁਰ ਸੰਗਤੀਆਂ ਦੇ ਪ੍ਰਯੋਗ ਦੁਆਰਾ ਉਸ ਨੂੰ (ਪਰਜ ਨੂੰ) ਬਸੰਤ ਨਾਲੋਂ ਭਿੰਨ ਕੀਤਾ ਜਾਂਦਾ ਹੈ। ਬਸੰਤ ਵਿਚ ਮ ਧੁ ਸਾਂ, ਮ ਧੁ ਰੇਂ ਸਾਂ, ਰੇਂ ਨੀ ਧੁ, ਪ, ਪ ਧੁ ਮ ਪ, ਮ ਗ ਮ, ਗ, ਸੁਰ ਸੰਗਤੀਆਂ ਬਹੁਤ ਮਹੱਤਵਪੂਰਣ ਹਨ। ਬਸੰਤ ਰਾਗ ਨੂੰ ਮੱਧ ਸ਼ਡਜ ਤੋਂ ਆਰੰਭ ਕਰਨ ਵੇਲੇ ਲਲਿਤ ਅੰਗ ਵੀ ਦਰਸਾਇਆ ਜਾਂਦਾ ਹੈ। ਉਦਾਹਰਣ ਵਜੋਂ ਮ ਮ, ਮ ਮ ਗ, ਮ ਧੁ ਸਾਂ, ਇਸ ਰਾਗ ਵਿਚ ਸ਼ਡਜ, ਗੰਧਾਰ, ਪੰਚਮ ਅਤੇ ਧੈਵਤ ਨਿਆਸ ਦੇ ਸੁਰ ਹਨ।

ਰਾਗ-ਰਾਗਣੀ ਪੱਧਤੀ ਮੰਨਣ ਵਾਲੇ ਲੇਖਕਾਂ ਦੇ ਬਸੰਤ ਬਾਰੇ ਭਿੰਨ ਭਿੰਨ ਮਤ ਹਨ। ਇਕ ਮਤ ਨੇ ਬਸੰਤ ਨੂੰ ਪੁਰਖ ਰਾਗ ਮੰਨਿਆ ਹੈ। ਇਕ ਵਿਦਵਾਨ ਨੇ ਗ੍ਰੰਥਾਂ ਦੇ ਹਵਾਲਿਆਂ ਅਨੁਸਾਰ ਬਸੰਤ ਨੂੰ ਇਸ ਤਰ੍ਹਾਂ ਦਰਸਾਇਆ ਹੈ :

"ਰਾਧਾ ਗੋਬਿੰਦ ਸੰਗੀਤਸਾਰ, ਰਾਗ ਦੀਪਿਕਾ" ਵਿਚ ਹਿੰਡੋਲ ਰਾਗ ਪੁੱਤਰ ਬਸੰਤ ਲਿਖਿਆ ਹੈ, ਇਕੁਰ ਹੀ ਰਾਗ ਮਾਲਾ ਵਿਚ ਭੀ "ਗਾਵਹ ਸਰਸ ਬਸੰਤ ਕਮੋਦਾ।" ਆਖਿਆ ਹੈ। ਬਸੰਤ ਦੇ ਸਰੂਪ ਬਾਰੇ ਉਨ੍ਹਾਂ ਦਾ ਇਹ ਕਹਿਣਾ ਹੈ "ਹਿੰਡੋਲ ਮਾਲਕੌਂਸ ਮਿਲ ਕੇ ਬਸੰਤ ਬਣਦਾ ਹੈ।" ਕਿਸੇ ਨੇ ਬਸੰਤ ਨੂੰ ਸ੍ਰੀ ਰਾਗ ਦੀ ਰਾਗਣੀ ਅਤੇ ਕਿਸੇ ਨੇ ਹਿੰਡੋਲ ਦੀ। ਆਲਮ ਕਵੀ ਇਸ ਨੂੰ ("ਬਸੰਤੀ ਸੰਦੂਰ ਸੁਹਾਈ") ਹਿੰਡੋਲ ਦੀ ਰਾਗਣੀ ਮੰਨਦਾ ਹੈ।

ਪੰਜਾਬੀ ਸਾਹਿਤ ਦੇ ਇਕ ਪ੍ਰਸਿੱਧ ਵਿਦਵਾਨ ਨੇ ਬਸੰਤ ਦੀ ਉਤਪੱਤੀ ਬਾਰੇ ਪੁਰਾਤਨ ਗ੍ਰੰਥਾਂ ਦੇ ਹਵਾਲਿਆਂ ਨਾਲ ਅਤਿਅੰਤ ਰਚਿਕਰ ਘਟਨਾਵਾਂ ਦਾ ਇਸ ਪ੍ਰਕਾਰ ਬਿਉਰਾ ਦਿੱਤਾ ਹੈ : "ਸਿੱਧ ਸਾਰਸੁਤ ਦੇ ਮਤ ਵਿਚ ਲਿਖਿਆ ਹੈ ਕਿ 'ਬਸੰਤ ਰਾਗ' ਦਹੀਂ ਦੇ ਸਮੁੰਦਰ ਤੋਂ ਉਪਜਿਆ ਹੈ। ਪੁੱਤਰ ਇਸ ਦਾ "ਦੇਸ਼" ਹੈ। ਛੇ ਇਸ ਦੀਆਂ ਰਾਗਣੀਆਂ ਹਨ। ਪਰੰਤੂ ਮਤੰਗ ਮੁਨੀ ਦੇ ਮਤ ਵਿਚ ਸ਼ਿਵ ਜੀ ਦੇ ਬਾਮ ਦੇਵ ਨਾਮੇ ਮੁੱਖ ਤੋਂ ਪੈਦਾ ਹੋਇਆ..................ਦਿਨ ਦੇ ਪਹਿਲੇ ਪਹਿਰ ਵਿਚ ਗਾਵੀਦਾ ਹੈ। ਸਾਰੰਗ ਨਟ, ਮਲਾਰ, ਬਿਲਾਵਲ, ਦੇਵਗਿਰੀ ਮਿਲ ਕੇ ਬਸੰਤ ਬਣਦਾ ਹੈ। "ਸੁਰ ਤਾਲ ਸਮੂਹ" ਵਿਚ ਸ੍ਰੀ ਰਾਗ ਦੀ ਰਾਗਣੀ। ਬੁਧ ਪ੍ਰਕਾਸ਼ ਦਰਪਣ ਵਿਚ ਹਿੰਡੋਲ ਦਾ ਪੁੱਤਰ ਲਿਖਿਆ ਹੈ" ਆਦਿ।

ਇੱਥੇ ਦੋ ਸ਼ਬਦ ਰਾਗ ਬਾਰੇ ਆਖਣੇ ਵੀ ਅਮੇਲ ਨਹੀਂ ਹੋਣਗੇ। ਪ੍ਰਾਚੀਨ ਸੰਗੀਤ ਅਚਾਰੀਆਂ ਨੇ ਰਾਗ ਦੀ ਪਰਿਭਾਸ਼ਾ ਇਹ ਮੰਨੀ ਹੈ :

"ਯੋ ऽ ਯੰ ਧੁਨਿ ਵਿਸ਼ੇਸ਼ਤ ਸੂਰ ਵਰਣ ਵਿਭੂਸ਼ਤ :।
ਰੰਜ ਕੋ ਜਨ ਚਿੱਤਾਨਾ ਸ ਰਾਗ ਕਥਿਤੋ ਬੁਧੈ :।"

ਅਰਥਾਤ ਧੁਨੀ ਦੀ ਇਕ ਵਿਸ਼ੇਸ਼ ਰਚਨਾ ਜਿਸ ਨੂੰ ਸੁਰ ਅਤੇ ਵਰਣਾਂ (ਆਵਾਜ਼ ਦੇ ਲਹਾ ਚੜ੍ਹਾ) ਦੁਆਰਾ ਸਜਾਇਆ ਹੋਵੇ, ਸ੍ਰੋਤਿਆਂ ਦੇ ਮਨ ਨੂੰ ਖੇੜਾ ਬਖ਼ਸ਼ੇ, ਸੂਝਵਾਨ ਉਸ ਨੂੰ ਰਾਗ ਕਹਿੰਦੇ ਹਨ। ਉਕਤ ਪਰਿਭਾਸ਼ਾ ਦੀ ਰੌਸ਼ਨੀ ਵਿਚ ਪਾਠਕ ਖ਼ੁਦ ਹੀ ਪਰਖ ਸਕਦੇ ਹਨ ਕਿ ਉਨ੍ਹਾਂ ਮਤਾਂ ਵਿਚ ਕਿੰਨੀ ਸਾਰਥਿਕਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਸੰਤ ਰਾਗ ਵਿਚ ਗਾਈ ਬਾਣੀ ਦੀ ਸੰਖਿਆ ਇਸ ਪ੍ਰਕਾਰ ਹੈ : ਮਹਲਾ ਪਹਿਲਾ ਦੇ 18, ਤੀਜੇ ਦੇ 19, ਚੌਥੇ ਦੇ 8, ਪੰਜਵੇਂ ਦੇ 26, ਨੌਵੇਂ ਦੇ 5 (ਇਕ ਬਸੰਤ ਹਿੰਡੋਲ ਵਿਚ), ਕਬੀਰ ਜੀ ਦੇ 7, ਰਾਮਾ ਨੰਦ ਜੀ ਦਾ 1, ਨਾਮ ਦੇਵ ਜੀ ਦੇ 3 ਅਤੇ ਰਵਿਦਾਸ ਜੀ ਦਾ 1 ਸ਼ਬਦ ਹੈ। ਜਿਨ੍ਹਾਂ ਦੀ ਕੁਲ ਸੰਖਿਆ 88 ਹੈ ਉਨ੍ਹਾਂ ਸਭ ਸਥਾਨਾਂ ਤੇ ਗੁਰੂ ਅਰਜਨ ਦੇਵ ਜੀ ਨੇ "ਰਾਗੁ ਬਸੰਤ" ਹੀ ਲਿਖਵਾਇਆ ਹੈ।

**ਆਰੋਹ** :—ਸਾ, ਗ, ਮ ਧੁ ਰੇਂ ਸਾਂ।

**ਅਵਰੋਹ** :—ਸਾਂ, ਰੇਂ ਨੀ ਧੁ, ਪ, ਮ ਗ ਮ ਗ, ਮ ਗ ਰੇ, ਸਾ।

**ਮੁੱਖ ਅੰਗ**:—ਮ ਧੁ ਰੇਂ ਸਾਂ, ਰੇਂ ਨੀ ਧੁ ਪ, ਮ ਗ ਮ ਗ।

# ਰਾਗ ਬਸੰਤ ਸੁਰ ਵਿਸਤਾਰ

1. ਸਾ, ਸਰੇ ਨ਼ੀ ਸਾ ਮ, ਮ ਮ ਮ ਗ, ਨੀ ਧੁ ਪ. ਮ ਗ ਮ ਗ, ਮ ਗ, ਰੇ ਸਾ, ਮ ਧੁ ਸਾਂ,
ਨੀ ਧੁ ਪ, ਮ ਗ ਮ ਗ, ਮ ਧੁ ਨੀ ਧੁ ਪ, ਧੁ ਮ ਪ, ਮ ਗ ਮ ਗ, ਗ ਮ ਧੁ
ਗ, ਮ ਗ, ਮ ਗ ਰੇ ਸਾ, ਨ਼ੀ ਸਾ ਗ, ਮ ਧੁ ਰੇਂ ਸਾਂ, ਮ ਧੁ ਸਾਂ ਸਾਂ ਮ ਧੁ ਰੇਂ,
ਨੀ ਧੁ, ਪ, ਪ ਧੁ ਮ ਪ, ਮ ਗ ਮ ਗ, ਪ ਧੁ ਮ ਪ, ਮ ਗ ਮ ਗ, ਨੀ ਨੀ
ਧੁ ਮ ਗ, ਮ ਗ ਮ ਗ, ਮ ਗ ਰੇ ਸਾ।

2. ਸਾ, ਰੇ ਨ਼ੀ ਧੁ਼ ਸਾਂ ਨੀ ਧੁ, ਪ, ਮ ਗ ਮ ਧੁ ਸਾਂ, ਸਾ ਸਾ ਮ ਮ, ਮ ਮ ਗ, ਮ ਨੀ
ਨੀ ਧੁ ਪ, ਮ ਗ ਮ ਗ, ਮ ਧੁ ਸਾਂ, ਨੀ ਧੁ ਰੇਂ ਨੀ ਧੁ ਪ, ਮ ਗ, ਮ ਧੁ ਰੇਂ ਨੀ ਧੁ
ਪ, ਮ ਗ ਮ ਗ, ਮ ਧੁ ਸਾਂ, ਮ ਧੁ ਧੁ ਰੇਂ ਰੇਂ ਸਾਂ, ਸਾ ਰੇ ਨ਼ੀ ਸਾ, ਮ ਮ
ਮ ਗ. ਨੀ ਨੀ ਧੁ ਪ, ਮ ਗ ਮ ਗ. ਮ ਗ ਧੁ ਮ ਨੀ ਧੁ ਸਾਂ. ਨੀ ਧੁ ਰੇਂ ਨੀ ਰੇਂ
ਨੀ ਧੁ ਪ, ਮ ਧੁ ਸਾਂ ਸਾਂ ਰੇਂ ਸਾਂ ਰੇਂ ਨੀ ਧੁ ਪ, ਮ ਧੁ ਰੇਂ ਸਾਂ ਗਂ ਰੇਂ ਸਾਂ, ਸਾਂ ਰੇਂ
ਨੀ ਸਾਂ, ਨੀ ਸਾਂ ਰੇਂ ਨੀ ਧੁ, ਪ, ਮ ਧੁ ਸਾਂ, ਨੀ ਧੁ ਪ. ਮ ਧੁ ਨੀ ਧੁ ਪ, ਪ ਧੁ ਧੁ
ਮ ਪ, ਮ ਗ ਮ, ਗ, ਨੀ ਮ ਗ, ਮ ਗ, ਰੇ ਸਾ।

3. ਮ ਗ, ਮ ਧੁ ਸਾਂ, ਨੀ ਧੁ ਸਾਂ, ਨੀ ਧੁ ਰੇਂ ਨੀ ਧੁ ਪ, ਮ ਗ, ਧੁ ਮ ਨੀ ਧੁ ਸਾਂ, ਸਾਂ
ਸਾਂ ਨੀ ਰੇਂ ਨੀ ਧੁ ਪ ਮ ਗ ਮ ਧੁ ਸਾਂ, ਮ ਧੁ ਸਾਂ ਸਾਂ ਨੀ ਰੇਂ ਗਂ ਰੇਂ ਸਾਂ ਨੀ

ਧੁ ਸਾਂ ਨੀ ਰੁੇਂ ਸਾਂ ਮੰ ਗਂ ਮੰ ਗਂ ਮੰ ਗਂ ਗਂ ਰੁੇਂ ਸਾਂ ਨੀ ਰੁੇ ਗਂ ਰੁੇਂ ਸਾਂ, ਨੀ ਸਾਂ ਰੁੇਂ

ਨੀ ਧੁ ਪ ਮ ਗ ਮ ਗ, ਮ ਧੁ ਸਾਂ, ਰੁੇਂ ਰੁੇਂ ਸਾਂ ਨੀ ਸਾਂ ਨੀ ਧੁ ਰੁੇਂ ਨੀ ਧੁ ਪ,

ਮ ਧੁ ਨੀ ਰੁੇਂ ਰੁੇਂ ਨੀ ਧੁ ਪ, ਮ ਨੀ ਨੀ ਧੁ ਪ, ਮ ਧੁ ਮ ਪ, ਮ ਗ ਮ ਗ, ਮ

ਨੀ ਧੁ ਪ, ਮ ਗ ਮ ਗ, ਮ ਗ ਰੁੇ, ਸਾ ।

## ਬਸੰਤੁ ਮਹਲਾ ੯ ॥

ਪਾਪੀ ਹੀਐ ਮੈ ਕਾਮੁ ਬਸਾਇ ॥
ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥ ੧ ॥ ਰਹਾਉ ॥
ਜੋਗੀ ਜੰਗਮ ਅਰੁ ਸੰਨਿਆਸ ॥
ਸਭ ਹੀ ਪਰਿ ਡਾਰੀ ਇਹ ਫਾਸ ॥ ੧ ॥
ਜਿਹਿ ਜਿਹਿ ਹਰਿ ਕੋ ਨਾਮੁ ਸਮ੍ਹਾਰਿ ॥
ਤੇ ਭਵ ਸਾਗਰ ਉਤਰੇ ਪਾਰਿ ॥ ੨ ॥
ਜਨ ਨਾਨਕ ਹਰਿ ਕੀ ਸਰਨਾਇ ॥
ਦੀਜੈ ਨਾਮੁ ਰਹੈ ਗੁਨ ਗਾਇ ॥ ੩ ॥ ੨ ॥

---

## ਰਾਗ ਬਸੰਤ ਤਿੰਨਤਾਲ

| | | | |
|---|---|---|---|
| ਸਥਾਈ :— | | — ਸਾਂ ਨੀ ਧੁ | (ਪ) — ਮ ਗ |
| | | ऽ ਪਾ ਪੀ ਹੀ | ਐ ऽ ਮੈ ऽ |
| | | 0 | 3 |
| ਮ ਧੁ ਸਾਂ ਸਾਂ | ਨੀਸਾਂ ਰੁਂਸਾਂ ਨੀਧੁ ਨੀਧੁ | ਮਧੁ ਸਾਂ ਨੀ ਧੁ | (ਪ) — ਮ ਗ |
| ਕਾ ऽ ਮੁ ਬ | ਸਾऽ ऽऽ ऽऽ ऽऽ | ਇऽ ਪਾ ਪੀ ਹੀ | ਐ ऽ ਮੈ ऽ |
| × | 2 | 0 | 3 |
| ਮ ਧੁ ਸਾਂ ਸਾ | ਰੁਂ — ਸਾਂ ਸਾਂ | ਸਾਂ ਨੀ ਧੁ — | ਪ ਪ ਮ ਗ |
| ਕਾ ऽ ਮੁ ਬ | ਸਾ ऽ ऽ ਇ | ਮ ਨੁ ਚੰ ऽ | ਚ ਲੁ ਯਾ ਤੇ |
| × | 2 | 0 | 3 |
| ਮ —ਗ — ਮ | ਗ ਰੁ ਸਾ ਸਾ | — | |
| ਗ ऽਹਿਓऽ ਨ | ਜਾ ऽ ऽ ਇ | ऽ | |
| × | 2 | 0 | |
| | | ਅੰਤਰਾ :— | |
| | | ਮ — ਗ — | ਮ — ਧੁ ਧੁ |
| | | ਜੋ ऽ ਗੀ ऽ | ਜੰ ऽ ਗ ਮ |
| | | 0 | 3 |

| | | | |
|---|---|---|---|
| ਸਾਂ ਸਾਂ ਸਾਂ—<br>ਅ ਰੁ ਸੰ ऽ<br>× | ਨੀ ਰੁ ਸਾਂ ਸਾਂ<br>ਨਿਆ ऽ ऽ ਸ<br>2 | ਸਾਂ ਗਾਂ ਰੁ ਮਂ<br>ਸ ਭ ਹੀ ऽ<br>0 | ਗਾਂ ਰੁ ਸਾਂ —<br>ਪ ਰਿ ਡਾ ऽ<br>3 |
| ਨੀਸਾਂ ਰੁ ਸਾਂ ਨੀ ਧੁ<br>ਰੀऽ ऽऽ ਇ ਹ<br>× | ਰੁ ਨੀ ਧੁ ਪ<br>ਫਾ ऽ ऽ ऽ<br>2 | ਮ ਗ<br>ਸ ऽ<br>0 | |

## ਰਾਗ ਬਸੰਤ (ਧੈਵਤ ਸ਼ੁੱਧ ਪ੍ਰਕਾਰ) ਤਿੰਨਤਾਲ

**ਸਥਾਈ :—**

| | | | |
|---|---|---|---|
| | | ਸਾਂ — ਨੀ ਧ<br>ਪਾ ऽ ਪੀ ਹੀ<br>0 | ਪਧ ਮਪ ਮ ਗ<br>ਐऽ ऽऽ ਮੈ ऽ<br>3 |
| ਮ — ਗ ਮ<br>ਕਾ ऽ ਮੁ ਬ<br>× | ਗ ਰੁ ਸਾ —<br>ਸਾ ऽ ਇ ऽ<br>2 | ਸਾ ਸਾ ਮ —<br>ਮ ਨੁ ਚੰ ऽ<br>0 | ਮ ਮ ਗ ਗ<br>ਚ ਲ ਖਾ ਤੇ<br>3 |
| ਮ ਧ ਸਾਂ ਸਾਂ<br>ਗ ਹਿਓ ऽ ਨ<br>× | ਨੀ ਰੁ ਸਾਂ ਸਾਂ<br>ਜਾ ऽ ऽ ਇ<br>2 | | |

**ਅੰਤਰਾ :—**

| | | | |
|---|---|---|---|
| | | ਮ — ਗ —<br>ਜੋ ऽ ਗੀ ऽ<br>0 | ਮ — ਧ ਧ<br>ਜੰ ऽ ਗ ਮ<br>3 |
| ਸਾਂ ਸਾਂ ਸਾਂ ਸਾਂ<br>ਅ ਰੁ ਸੰ ਨਿ<br>× | ਨੀ ਰੁ ਸਾਂ ਸਾਂ<br>ਆ ऽ ऽ ਸ<br>2 | ਨੀ ਰੁ ਗਾਂ ਮਂ<br>ਸ ਭ ਹੀ ऽ<br>0 | ਗਾਂ ਰੁ ਸਾਂ ਸਾਂ<br>ਪ ਰਿ ਡਾ ऽ<br>3 |
| ਨੀ ਰੁ ਨੀ ਧ<br>ਹੀ ऽ ਇ ਹ<br>× | ਪਧ ਮਧ ਮ ਗ<br>ਫਾऽ ऽऽ ऽ ਸ<br>2 | | |

## ਬਸੰਤੁ ਮਹਲਾ ੯ ॥

ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨੁ ਮੇਰੋ ਧਾਵਨ ਤੇ ਛੂਟਿਓ
ਕਰਿ ਬੈਠੋ ਬਿਸਰਾਮੁ ॥ ੧ ॥ ਰਹਾਉ ॥
ਮਾਇਆ ਮਮਤਾ ਤਨ ਤੇ ਭਾਗੀ
ਉਪਜਿਓ ਨਿਰਮਲ ਗਿਆਨੁ ॥
ਲੋਭ ਮੋਹ ਏਹ ਪਰਸਿ ਨ ਸਾਕੈ
ਗਹੀ ਭਗਤਿ ਭਗਵਾਨ ॥ ੧ ॥
ਜਨਮ ਜਨਮ ਕਾ ਸੰਸਾ ਚੂਕਾ
ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ
ਨਿਜ ਸੁਖ ਮਾਹਿ ਸਮਾਇਆ ॥ ੨ ॥
ਜਾਕਉ ਹੋਤ ਦਇਆਲੁ ਕਿਰਪਾ ਨਿਧਿ
ਸੋ ਗੋਬਿੰਦ ਗੁਨ ਗਾਵੈ ॥
ਕਹੁ ਨਾਨਕ ਇਹ ਬਿਧਿ ਕੀ ਸੰਪੈ
ਕੋਊ ਗੁਰਮੁਖਿ ਪਾਵੈ ॥ ੩ ॥ ੩ ॥

---

## ਰਾਗ ਬਸੰਤ ਤਿੰਨਤਾਲ

**ਸਥਾਈ :—**

| | | | |
|---|---|---|---|
| | | ਮਧੁ ਨੀਸਾਂ ਨੀ ਧੁ | ਪਧੁ ਮਪ ਮ ਗ |
| | | ਮਾਙ ਙਙ ਈ ਮੈ | ਧਙ ਨੁਙ ਪਾ ਙ |
| | | 0 | 3 |
| ਮ—ਗ ਗ | ਮ ਧੁ ਰੇਂ ਸਾਂ | ਨੀ ਧੁਨੀ ਰੇਂ ਨੀ | ਧੁ — ਪ — |
| ਇਓ ਙ ਹ ਰਿ | ਨਾ ਙ ਙ ਮੁ | ਮ ਨੁਙ ਮ ਙ | ਰੋ ਙ ਧਾ ਙ |
| × | 2 | 0 | 3 |

| | | | |
|---|---|---|---|
| ਮ ਗ ਧੁ ਮ | ਗ ਰੁੇ ਸਾ— | ਸਾ ਸਾ ਮ — | ਮਮ ਮਗ ਮ ਧੁ |
| ਵ ਨ ਤੇ ꣱ | ਛੂ ꣱ ਟਿਓ ꣱ | ਕ ਰਿ ਬੈ ꣱ | ਠੋ꣱ ꣱꣱ ਬਿ ਸ |
| × | 2 | 0 | 3 |
| ਮਧੁ ਨੀਸਾਂ ਰੁੇਸਾਂ ਨੀਸਾਂ | ਧੁ ਨੀ ਮ ਧੁ | | |
| ਰਾ꣱ ꣱꣱ ꣱꣱ ꣱꣱ | ꣱ ꣱ ꣱ ਮੁ | | |
| × | 2 | | |

**ਅੰਤਰਾ :—**

| | | | |
|---|---|---|---|
| | | ਮ — ਗ — | ਮ ਮ ਧੁ — |
| | | ਮਾ ꣱ ਇਆ ꣱ | ਮ ਮ ਤਾ ꣱ |
| | | 0 | 3 |
| ਸਾਂ ਸਾਂ ਸਾਂ — | ਸਾਂ—ਸਾਂ— | ਮਂ ਮਂ ਗਂ ਮਂ | ਮਂ ਗਂ ਰੁੇਂ ਸਾਂ |
| ਤ ਨ ਤੇ ꣱ | ਭਾ ꣱ ਗੀ ꣱ | ਉ ਪ ਜਓ ꣱ | ਨਿ ਰ ਮ ਲ |
| × | 2 | 0 | 3 |
| ਸਾਂਰੁੇਂ ਨੀਸਾਂ ਨੀ ਧੁ | ਰੁੇਂ ਨੀ ਧੁ ਪ | ਮ — ਧੁ ਮਧੁ | ਨੀ ਸਾਂ ਨੀ ਧੁ ਪ |
| ਗਿਆ ꣱꣱ ꣱ ꣱ | ꣱ ꣱ ꣱ ਨੁ | ਲੋ ꣱ ਭ ਮੋ꣱ | ꣱ ꣱ ਹ ਏ ਹ |
| × | 2 | 0 | 3 |
| ਗ ਮ ਧੁ ਗ | ਮਗ ਰੁੇ ਸਾ | ਸਾ ਸਾ ਮ ਮ | ਮ ਮ ਮ ਗ |
| ਪ ਰ ਸਿ ਨ | ਸਾ ꣱ ਕੈ ꣱ | ਗ ਹੀ ꣱ ਭ | ਗ ਤਿ ਭ ਗ |
| × | 2 | 0 | 3 |
| ਮ ਧੁ ਨੀਸਾਂ ਰੁੇਸਾਂ ਨੀਸਾਂ | ਧੁ ਨੀ ਮ ਧੁ | | |
| ਵਾ꣱ ꣱꣱ ꣱꣱ ꣱꣱ | ꣱ ꣱ ꣱ ਨ | | |
| × | 2 | | |

# ਰਾਗ ਬਸੰਤ ਤਿੰਨਤਾਲ

## ਧੈਵਤ ਸ਼ੁਧ ਪੰਚਮ ਵਰਜਿਤ ਪ੍ਰਕਾਰ

**ਆਰੋਹ** :— ਨ਼ੀ ਸਾ ਮ ਮ, ਮ ਮ ਗ, ਗ ਮ ਧ ਨੀ ਧ ਸਾਂ ।

**ਅਵਰੋਹ** :— ਸਾਂ ਨੀ ਧ, ਨੀ ਮ ਗ, ਮ ਗ ਰੇ ਸਾ ।

| | | | |
|---|---|---|---|
| **ਸਥਾਈ**:— | | ਮਧ ਸਾਂ ਨੀ ਰੇਂ | ਨੀ ਧ ਮ ਗ |
| | | ਮਾऽ ऽ ਈ ਮੈ | ਧ ਨੁ ਪਾ ऽ |
| | | 0 | 0 |
| ਮ — ਗ ਮ | ਗ ਰੇ ਸਾ ਸਾ | ਨ਼ੀ ਸਾ ਮ — | ਮ — ਮਮ ਮਗ |
| ਇਓ ऽ ਹ ਰਿ | ਨਾ ऽ ऽ ਮੁ | ਮ ਨੁ ਮ ऽ | ਰੋ ऽ ਧਾऽ ऽऽ |
| × | 2 | 0 | 3 |
| ਮ ਧ ਸਾਂ — | ਨੀ ਰੇਂ ਸਾਂ — | ਨੀ ਰੇਂ ਨੀ ਮ | ਧ ਮ ਗ ਮ |
| ਵ ਨ ਤੇ ऽ | ਛੂ ऽ ਟਿਓ ऽ | ਕ ਰਿ ਬੈ ऽ | ਠੋ ऽ ਬਿ ਸ |
| × | 2 | 2 | 0 |
| ਗਮ ਧਸਾਂ ਨੀਰੇਂ ਨੀਧ | ਮਧ ਮਗ ਮਗ ਰੇਸਾ | | |
| ਰਾऽ ऽऽ ऽऽ ऽऽ | ऽऽ ऽऽ ऽऽ ਮੁऽ | | |
| × | 2 | | |
| | **ਅੰਤਰਾ**:— | ਮ — ਗ — | ਮ ਮ ਧ ਮ ਧ |
| | | ਮਾ ऽ ਇਆ | ਮ ਮ ਤਾ ऽऽ |
| | | 0 | 3 |
| ਸਾਂ ਸਾਂ ਸਾਂ — | ਨੀ ਰੇਂ ਸਾਂ — | ਨੀ ਸਾਂ ਗਂ ਮਂ | ਗਾਂ ਰੇਂ ਸਾਂ ਸਾਂ |
| ਤ ਨ ਤੇ ऽ | ਭਾ ऽ ਗੀ ऽ | ਉ ਪ ਜਿਓ ऽ | ਨਿ ਰ ਮ ਲ |
| × | 2 | 0 | 3 |
| ਨੀ ਸਾਂ ਰੇਂ ਸਾਂ | ਨੀਸਾਂ ਰੇਂਸਾਂ ਨੀ ਧ | ਮ ਧ ਮ ਸਾਂ | — ਸਾਂ ਨੀ ਧ |
| ਗਿਆ ऽ ऽ ऽ | ऽऽ ऽऽ ऽ ਨੁ | ਲੋ ऽ ਭ ਮੋ | ऽ ਹ ਏ ਹ |
| × | 2 | 0 | 3 |

| | | | |
|---|---|---|---|
| ਨੀ ਮ ਧ ਗ | ਮ ਗ ਰੇ ਸਾ | ਨੀਸਾ ਮ — ਮ | ਮ ਮ ਮ ਗ |
| ਪ ਰ ਸਿ ਨ | ਸਾ ऽ ਕੈ ऽ | ਗਾऽ ਹੀ ऽ ਭ | ਗ ਤਿ ਭ ਗ |
| × | 2 | 0 | 3 |

| | | | |
|---|---|---|---|
| ਗਮ ਧਸਾਂ ਨੀਰੇਂ ਨੀਧ | ਮਧ ਮਗ ਮਗ ਰੇਸਾ | | |
| ਵਾऽ ऽऽ ऽऽ ऽऽ | ऽऽ ऽऽ ऽऽ ਨऽ | | |
| × | 2 | | |

## ਬਸੰਤੁ ਮਹਲਾ ੯ ॥

ਮਨ ਕਹਾ ਬਿਸਾਰਿਓ ਰਾਮ ਨਾਮੁ ॥
ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥ ੧ ॥ ਰਹਾਉ ॥
ਇਹੁ ਜਗੁ ਧੂਏ ਕਾ ਪਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰਿ ॥ ੧ ॥
ਧਨੁ ਦਾਰਾ ਸੰਪਤਿ ਗ੍ਰੇਹ ॥
ਕਛੁ ਸੰਗਿ ਨ ਚਾਲੈ ਸਮਝ ਲੇਹ ॥ ੨ ॥
ਇਕ ਭਗਤਿ ਨਾਰਾਇਨ ਹੋਇ ਸੰਗਿ ॥
ਕਹੁ ਨਾਨਕ ਭਜੁ ਤਿਹ ਏਕ ਰੰਗਿ ॥ ੩ ॥ ੪ ॥

# ਰਾਗ ਬਸੰਤ ਤਿੰਨਤਾਲ*

| | | | |
|---|---|---|---|
| | ਸਥਾਈ:— | | |
| | ਸਾਂ ਨੀ | ਧੁ ਨੀ ਧੁ ਪ | ਮਪ ਧੁਪ ਮ ਗ |
| | ਮ ਨ | ਕ ਹਾ ਤ ਬਿ | ਸਾਤ ਤ ਤ ਰਿਓਤ |
| | | 0 | 3 |
| ਮ — ਧੁ ਮਧੁ | ਸਾਂ ਸਾਂ, ਮ ਧੁ | ਸਾਂ ਨੀ ਧੁ ਪ | ਪਧੁ ਮਪ ਮ ਗ |
| ਰਾ ਤ ਮ ਨਾ | ਤ ਮੁ, ਤ ਨੁ | ਬਿ ਨ ਸੈ ਤ | ਜਤ ਮਤ ਸਿਉ ਤ |
| × | 2 | 0 | 3 |
| ਗਨੀ ਧੁ ਮ ਗ | ਰੇ ਸਾ, ਸਾਂ ਨੀ | | |
| ਪਤ ਰੈ ਤ ਕਾ | ਤ ਮੁ, ਮ ਨ | | |
| × | 2 | | |
| | | ਅੰਤਰਾ:— | |
| | | ਮ ਮ ਗ ਗ | ਮ — ਧੁ — |
| | | ਇ ਹੁ ਜ ਗੁ | ਧੂ ਤ ਏ ਤ |
| | | 0 | 3 |
| ਮਧੁ ਨੀਸਾਂ ਨੀ ਸਾਂ | — ਸਾਂ ਸਾਂ — | ਨੀ ਰੇਂ ਗਂ ਮਂ | ਗਂ ਰੇਂ ਸਾਂ — |
| ਕਾਤ ਤ ਤ ਪ ਹਾ | ਤ ਰ ਤੈ ਤ | ਸਾ ਤ ਚਾ ਤ | ਮਾ ਤ ਨਿਆ ਤ |
| × | 2 | 2 | 3 |
| ਸਾਂਰੇਂ ਸਾਂਨੀ ਧੁ ਨੀ | ਮ ਧੁ | | |
| ਕਿਤ ਹਤ ਬਿ ਚਾ | ਤ ਰਿ | | |
| × | 2 | | |

*ਇਹ ਸ਼ਬਦ ਹੋਰ ਰੀਤਿ ਨਾਲ ਵੀ ਗਾਇਆ ਜਾਂਦਾ ਹੈ। ਵੇਖੋ ਅੰਤਿਕਾ 3

## ਬਸੰਤੁ ਮਹਲਾ ੯ ॥

ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥
ਕਛੁ ਬਿਗਰਿਓ ਨਾਹਨਿ ਅਜਹੁ ਜਾਗ ॥ ੧ ॥ ਰਹਾਉ ॥
ਸਮ ਸੁਪਨੈ ਕੈ ਇਹੁ ਜਗੁ ਜਾਨੁ ॥
ਬਿਨਸੈ ਛਿਨ ਮੈ ਸਾਚੀ ਮਾਨੁ ॥ ੧ ॥
ਸੰਗਿ ਤੇਰੈ ਹਰਿ ਬਸਤ ਨੀਤ ॥
ਨਿਸ ਬਾਸੁਰ ਭਜੁ ਤਾਹਿ ਮੀਤ ॥ ੨ ॥
ਬਾਰ ਅੰਤ ਕੀ ਹੋਇ ਸਹਾਇ ॥
ਕਹੁ ਨਾਨਕ ਗੁਨ ਤਾ ਕੇ ਗਾਇ ॥ ੩ ॥ ੫ ॥

## ਰਾਗ ਬਸੰਤ ਤਿੰਨਤਾਲ

| | | | |
|---|---|---|---|
| | ਸਾਂ ਨੀ | ਧੁਨੀ ਰੇਂਨੀ ਧੁ ਪ | ਪਧੁ ਮਪ ਮ ਗ |
| | ਕ ਹਾ | ਭੂऽ ऽ ऽ ਲਿਓ ਰੇ | ਝੂऽ ਠੇ ऽ ਲੋ ਭ |
| | | 0 | 3 |
| ਮ — ਗ ਰੇ | ਸਾ ਸਾ, ਮ ਧੁ | ਮਧੁ ਨੀਸਾਂ ਧੁਨੀ ਰੇਂਨੀ | ਧੁਪ ਮਪ ਮ ਗ |
| ਲਾ ऽ ऽ ऽ | ऽ ਗ, ਕ ਹਾ | ਭੂऽ ऽऽ ਲਿਓ ਤੇऽ | ਝੂऽ ਠੇऽ ਲੋ ਭ |
| × | 2 | 3 | 3 |
| ਮ — ਗ ਰੇ | ਸਾ ਸਾ, ਸਾਰੇ ਨੀਸਾ | ਸਾ ਮ ਮ — | ਮਮ ਮਮ ਗ ਗ |
| ਲਾ ऽ ऽ ऽ | ऽ ਗ, ਕ ऽ ਛੂ ऽ | ਬਿ ਗ ਰਿਓ ऽ | ਨਾऽ ऽऽ ਹ ਨਿ |
| × | 1 | 0 | 3 |
| ਮ ਨੀ ਧੁ ਪ | ਮ ਗ, ਮ ਧੁ | | |
| ਅ ਜ ਹੁ ਜਾ | ऽ ਗ, ਕ ਹਾ | | |
| × | 2 | | |
| | | **ਅੰਤਰਾ :—** ਸਾ ਮ ਗ ਨੀ | ਧੁ ਪ ਮ ਗ |
| | | ਸ ਮ ਸੁੰ ਪ | ਨੈ ऽ ਕੈ ऽ |
| | | 0 | 3 |
| ਮ ਧੁ ਸਾਂ ਸਾਂ | ਨੀਰੇਂ ਸਾਂ ਸਾਂ | ਗਂ ਗਂ ਮਂ ਗਂ | ਰੇਂ ਰੇਂ ਸਾਂਰੇਂ ਨੀਸਾਂ |
| ਇ ਹੁ ਜ ਗੁ | ਜਾऽ ऽ ਨੂ | ਬਿ ਨ ਸੈ ऽ | ਛਿ ਨ ਮੈ ऽ ऽऽ |
| × | 2 | 0 | 3 |
| ਧੁਨੀ ਰੇਂਨੀ ਧੁਪ ਮਪ | ਧੁਪ ਮਗ | | |
| ਸਾऽ ऽऽ ਚੀऽ ਮਾऽ | ऽऽ ਨੂ ऽ | | |
| × | 2 | | |

*ਇਸ ਸ਼ਬਦ ਨੂੰ ਹੋਰ ਰੀਤਿ ਨਾਲ ਵੀ ਗਾਇਆ ਜਾਂਦਾ ਹੈ । ਵੇਖੋ ਅੰਤਿਕਾ 4

# ਰਾਗ ਸਾਰੰਗ

## ਸੰਖੇਪ ਪਰਿਚਯ

ਭਾਰਤੀ ਸੰਗੀਤ ਵਿਚ ਸਾਰੰਗ ਰਾਗ ਕਈ ਸਦੀਆਂ ਤੋਂ ਪ੍ਰਚਲਿਤ ਹੈ। ਇਹ ਇਕ ਸਰਲ, ਮਧੁਰ ਤੇ ਲੋਕ-ਪ੍ਰਿਅ ਰਾਗ ਹੈ। ਇਹ ਇਤਨਾ ਪ੍ਰਸਿੱਧ ਰਾਗ ਹੈ ਕਿ ਸਭ ਪ੍ਰਾਂਤਾਂ ਦੇ ਸੱਭਿਅ ਅਤੇ ਅਸੱਭਿਆ ਲੋਕ ਇਸ ਤੋਂ ਕਿਸੇ ਨਾ ਕਿਸੇ ਰੂਪ ਵਿਚ ਪ੍ਰਭਾਵਤ ਹਨ। ਅਨੇਕਾਂ ਲੋਕ ਗੀਤਾਂ ਦੀਆਂ ਧੁਨਾਂ ਇਸ ਰਾਗ ਤੇ ਆਧਾਰਿਤ ਹਨ। ਚਰਵਾਹਿਆਂ ਦੀ ਵੰਝਲੀ ਅਤੇ ਸਪੇਰਾ ਬੀਨ ਉੱਤੇ ਇਸੇ ਰਾਗ ਦੀਆਂ ਮਧੁਰ ਸੁਰਾਵਲੀਆਂ ਸੁਣਾਈ ਦਿੰਦੀਆਂ ਹਨ।

ਗ੍ਰੰਥਕਾਰਾਂ ਨੇ ਸਾਰੰਗ ਰਾਗ ਦੀ ਉਤਪੱਤੀ ਕਾਫ਼ੀ ਮੇਲ ਤੋਂ ਮੰਨੀ ਹੈ। ਕੁਝ ਇਸ ਨੂੰ ਖਮਾਜ ਮੇਲ ਤੋਂ ਉਤਪੰਨ ਹੋਇਆ ਮੰਨਦੇ ਹਨ ਪਰੰਤੂ ਪਹਿਲਾ ਮਤ ਪ੍ਰਚਾਰ ਵਿਚ ਵਧੇਰੇ ਹੈ। ਇਸ ਰਾਗ ਦੇ ਸੰਜੋਗ ਨਾਲ ਸਾਰੰਗ ਦੇ ਕਈ ਪ੍ਰਕਾਰ ਪ੍ਰਚਾਰ ਵਿਚ ਆਏ ਹਨ ਜਿਵੇਂ, :—ਸ਼ੁੱਧ ਸਾਰੰਗ, ਸਾਮੰਤ ਸਾਰੰਗ, ਗੌੜ ਸਾਰੰਗ, ਜਲਧਰ ਸਾਰੰਗ, ਬਡਹੰਸ ਸਾਰੰਗ, ਨੂਰ ਸਾਰੰਗ, ਮੀਆਂ ਦੀ ਸਾਰੰਗ, ਮਦਮਾਦ ਸਾਰੰਗ, ਲੰਕਦਹਨ ਸਾਰੰਗ ਆਦਿ। ਵਿਦਵਾਨਾਂ ਨੇ ਸਾਰੰਗ ਦਾ ਪ੍ਰਮੁੱਖ ਅੰਗ "ਨ਼ੀ, ਪ ਮ ਰੇ" ਮੰਨਿਆ ਹੈ। ਇਸ ਚਾਰ ਸੁਰਾਂ ਦੇ ਟੁਕੜੇ ਦੇ ਆਧਾਰ ਤੇ ਸਾਰੰਗ ਦਾ ਰੂਪ ਸਥਾਪਿਤ ਕੀਤਾ ਜਾਂਦਾ ਹੈ।

ਸਾਰੰਗ ਰਾਗ ਵਿਚ ਦੋ ਨਿਸ਼ਾਦ, ਗੰਧਾਰ ਧੈਵਤ ਵਰਜਿਤ ਅਤੇ ਹੋਰ ਸਭ ਸੁਰ ਸ਼ੁੱਧ ਵਰਤੇ ਜਾਂਦੇ। ਇਸ ਦੇ ਆਰੋਹ ਵਿਚ ਨਿਸ਼ਾਦ ਸ਼ੁੱਧ ਅਤੇ ਅਵਰੋਹ ਵਿਚ ਨਿਸ਼ਾਦ ਕੋਮਲ ਲਗਦਾ ਹੈ। ਸਾਰੰਗ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਸੁਰ ਪੰਚਮ ਹੈ। ਦੋ ਸੁਰ (ਗੰਧਾਰ ਅਤੇ ਧੈਵਤ) ਵਰਜਿਤ ਹੋਣ ਦੇ ਕਾਰਣ ਇਸ ਰਾਗ ਦੀ ਜਾਤੀ-ਔਡਵ ਹੈ। ਕਈ ਗਾਇਕ ਇਸ ਵਿਚ ਧੈਵਤ ਦਾ ਥੋੜ੍ਹਾ ਜਿਹਾ ਸਪਰਸ਼ ਉਚਿੱਤ ਮੰਨਦੇ ਹਨ ਪਰੰਤੂ ਇਸ ਸੁਰ ਦੀ ਹੋਂਦ ਨਾ ਦੇ ਹੀ ਸਮਾਨ ਹੈ। ਰਿਸ਼ਭ ਵਾਦੀ ਹੋਣ ਦੇ ਨਾਤੇ ਇਸ ਰਾਗ ਨੂੰ ਪੂਰਵਾਂਗ ਰਾਗਾਂ ਦੇ ਵਰਗ ਵਿਚ ਰਖਿਆ ਗਿਆ ਹੈ। ਇਸ ਦੇ ਗਾਉਣ ਦਾ ਸਮਾਂ ਦੁਪਹਿਰ ਦਾ ਹੈ। ਕਈ ਕਲਾਕਾਰ ਇਸ ਨੂੰ ਬਿੰਦਰਾਬਨੀ ਸਾਰੰਗ ਵੀ ਆਖ ਦਿੰਦੇ ਹਨ ਪਰ ਬਹੁ-ਸੰਖਿਆ ਵਿਚ ਸੰਗੀਤਕਾਰ ਇਸ ਨੂੰ ਸਾਰੰਗ ਹੀ ਕਹਿੰਦੇ ਹਨ। ਲੋਕ ਗੀਤਾਂ ਦੀਆਂ ਸਾਧਾਰਣ ਧੁਨਾਂ ਤੋਂ ਲੈ ਕੇ ਸ਼ਾਸਤਰੀ ਸੰਗੀਤ ਦੀਆਂ ਸਭ ਗਾਇਨ ਸ਼ੈਲੀਆਂ ਇਸ ਰਾਗ ਵਿਚ ਭਲੀ ਭਾਂਤ ਗਾਈਆਂ ਜਾਂਦੀਆ ਹਨ।

ਰਾਗ-ਰਾਗਣੀ ਪੱਧਤੀ ਅਪਨਾਉਣ ਵਾਲੇ ਲੋਕਾਂ ਵਿਚੋਂ ਕਿਸੇ ਇਸ ਨੂੰ ਮੇਘ ਦਾ, ਕਿਸੇ ਨੇ ਸ੍ਰੀ ਰਾਗ ਦਾ ਪੁੱਤਰ ਅਤੇ ਕਿਸੇ ਨੇ ਮੇਘ ਦੀ ਪਤਨੀ ਮੰਨਿਆ ਹੈ ਪਰ ਗੁਰਮਤਿ ਸੰਗੀਤ ਪ੍ਰਥਾ ਵਿਚ ਇਸ ਨੂੰ ਕੇਵਲ "ਸਾਰੰਗ ਰਾਗੁ" ਹੀ ਕਿਹਾ ਹੈ।

**ਆਰੋਹ** :—ਨ਼ੀ ਸਾ, ਰੇ, ਮ ਪ, ਨੀ ਸਾਂ।

**ਅਵਰੋਹ** :—ਸਾਂ. ਨ਼ੀ ਪ, ਮ ਰੇ, ਸਾ।

**ਮੁੱਖ ਅੰਗ** :—ਨ਼ੀ ਸਾ ਰੇ, ਗ ਰੇ, ਪ ਮ ਰੇ, ਸਾ।

## ਰਾਗ ਸਾਰੰਗ ਸੁਰ ਵਿਸਤਾਰ

1. ਸਾ, ਨ਼ੀ ਨ਼ੀ ਸਾ, ਨ਼ੀ ਸਾ ਰੇ ਸਾ, ਨ̱ੀ, ਪ਼, ਮ਼ ਪ਼ ਨ̱ੀ ਪ਼, ਨ̱ੀ ਮ਼ ਪ਼, ਮ਼ ਰ̱ੇ,
ਰ਼ੇ ਮ਼ ਪ਼ ਨ̱ੀ ਮ਼ ਪ਼, ਮ਼ ਪ਼ ਨ਼ੀ ਨ਼ੀ ਸਾ, ਨ਼ੀ ਸਾ ਨ̱ੀ ਪ਼, ਮ਼ ਪ਼ ਨ̱ੀ ਪ਼ ਮ਼ ਪ਼
ਨ਼ੀ ਸਾ ਰੇ, ਨ਼ੀ ਸਾ ਰੇ ਮ ਰੇ, ਮ ਰੇ, ਮ ਰੇ ਸਾ ਰੇ ਨ਼ੀ ਸ, ਰੇ ਮ ਰੇ,
ਰੇ ਮ ਪ ਮ ਰੇ, ਪ ਰੇ, ਮ ਰੇ, ਸਾ ਰੇ ਨ਼ੀ ਨ਼ੀ ਰੇ ਸਾ ।

2, ਨ਼ੀ ਸਾ ਰੇ ਮ ਪ, ਮ ਰੇ, ਰੇ ਮ ਪ, ਰੇ ਮ ਪ ਨ̱ੀ ਮ ਪ ਮ ਰੇ, ਰੇ ਮ ਰੇ ਪ ਮ ਨ̱ੀ
ਪ ਨ̱ੀ ਮ ਪ ਮ ਰੇ, ਨ̱ੀ ਨ̱ੀ ਪ ਮ ਪ, ਮ ਪ, ਨ̱ੀ ਪ ਮ ਪ ਮ ਰੇ, ਰੇ ਮ ਮ ਨ̱ੀ ਪ ਨ̱ੀ
ਮ ਨ̱ੀ ਪ ਨ̱ੀ ਮ ਪ ਮ ਰੇ, ਨ਼ੀ ਸ ਰੇ ਮ ਪ ਸਾਂ ਨ̱ੀ ਪ ਨ̱ੀ ਮ ਪ ਮ ਰੇ,
ਰੇ ਮ ਪ ਨ̱ੀ ਮ ਪ ਨੀ ਸਾਂ ਨ̱ੀ ਪ ਮ ਰੇ, ਪ ਰੇ, ਮ ਰੇ, ਰੇ ਨ਼ੀ ਸਾ, ਨ਼ੀ ਨ਼ੀ ਰੇ ਸਾ ।

3. ਨ਼ੀ ਸਾ ਰੇ ਮ ਪ ਨ̱ੀ ਮ ਪ ਨੀ ਨੀ ਸਾਂ, ਨੀ ਸਾਂ, ਸਾਂ ਰੇਂ ਸਾਂ ਨੀ ਸਾਂ ਨ̱ੀ ਪ ਨ̱ੀ
ਮ ਪ ਨੀ ਨੀ ਸਾਂ, ਨੀ ਸਾਂ, ਪ ਨ̱ੀ ਮ ਪ ਨੀ ਸਾਂ ਰੇਂ, ਨੀ ਸਾਂ ਨ̱ੀ ਪ, ਮ ਪ ਸਾਂ,
ਮ ਪ ਨੀ ਸਾਂ ਰੇਂ ਮਂ ਰੇਂ, ਪਂ ਮਂ ਰੇਂ, ਸਾਂ ਰੇਂ ਨੀ ਸਾਂ, ਨੀ ਸਾਂ ਰੇਂ ਸਾਂ, ਨ̱ੀ ਪ
ਨ̱ੀ ਨ̱ੀ ਪ, ਮ ਪ ਮ ਪ ਸਾਂ, ਨ̱ੀ ਮ, ਮ ਪ ਮ ਰੇ, ਰੇ ਮ ਪ ਮ ਰੇ, ਪ ਰੇ,
ਮ ਰੇ, ਸ ਰੇ ਨ਼ੀ ਸਾ, ਨ਼ੀ ਨ਼ੀ ਰੇ ਸਾ ।

ੴ ਸਤਿਗੁਰ ਪ੍ਰਸਾਦਿ ॥

ਰਾਗੁ ਸਾਰੰਗ ਮਹਲਾ ੯ ॥

ਹਰਿ ਬਿਨੁ ਤੇਰੋ ਕੋ ਨ ਸਹਾਈ ॥
ਕਾਂਕੀ ਮਾਤ ਪਿਤਾ ਸੁਤ ਬਨਿਤਾ
ਕੋ ਕਾਹੂ ਕੋ ਭਾਈ ॥ ੧ ॥ ਰਹਾਉ ॥
ਧਨੁ ਧਰਨੀ ਅਰੁ ਸੰਪਤਿ ਸਗਰੀ
ਜੋ ਮਾਨਿਓ ਅਪਨਾਈ ॥
ਤਨ ਛੂਟੈ ਕਛੁ ਸੰਗਿ ਨ ਚਾਲੈ
ਕਹਾ ਤਾਹਿ ਲਪਟਾਈ ॥ ੧ ॥
ਦੀਨ ਦਇਆਲ ਸਦਾ ਦੁਖ ਭੰਜਨ
ਤਾ ਸਿਉ ਰੁਚ ਨ ਬਢਾਈ ॥
ਨਾਨਕ ਕਹਤ ਜਗਤ ਸਭ ਮਿਥਿਆ
ਜਿਉ ਸੁਪਨਾ ਰੈਨਾਈ ॥ ੨ ॥ ੧ ॥

# ਰਾਗ ਸਾਰੰਗ ਤਿੰਨਤਾਲ

**ਸਥਾਈ:—**

| | | | |
|---|---|---|---|
| | | | ਮ |
| | ਰੇ ਮ ਪਨ਼ੀ ਮਪ | ਮਪ ਨ਼ੀਸਾਂ ਨ਼ੀ ਪ | ਰੇ — ਮ ਮ |
| | ਹ ਰਿ ਬਿऽ ਨੁऽ | ਤੇऽ ऽऽ ਰੇ ऽ | ਕੋ ऽ ਨ ਸ |
| | 2 | 0 | 0 |
| ਪ — ਪ —, | — — — — | ਮ ਰੇ ਪ ਮ | ਰੇ — ਸਾ ਸਾ |
| ਹਾ ऽ ਈ ऽ, | ऽ ऽ ऽ ऽ | ਕਾਂ ऽ ਕੀ ऽ | ਮਾ ऽ ਤ ਪਿ |
| × | 2 | 0 | 3 |
| ਨ਼ੀਸਾ ਰੇ ਨ਼ੀ ਸਾ | ਨ਼ੀ ਨ਼ੀ ਪ — | ਨ਼ੀ ਸਾ ਮ ਰੇ | ਪ ਮ ਨ਼ੀ ਪ |
| ਤਾऽ ऽ ਸੁ ਤ | ਬ ਨਿ ਤਾ ऽ | ਕੋ ऽ ਕੋ ऽ | ਹੂ ऽ ਕੋ ऽ |
| × | 2 | 0 | 3 |
| ਮਪ ਨ਼ੀਸਾਂ ਰੇਂਸਾਂ ਨ਼ੀਸਾਂ | ਨ਼ੀ ਪ ਨ਼ੀ ਮਪ | | |
| ਭਾऽ ऽऽ ਈऽ ऽऽ | ਹ ਰਿ ਬਿ ਨੁऽ | | |
| × | 2 | | |
| | **ਅੰਤਰਾ :—** | ਮ ਮ ਪ ਪ | ਨ਼ੀ ਪ ਨੀ ਨੀ |
| | | ਧ ਨ ਧ ਰ | ਨੀ ऽ ਅ ਰੁ |
| | | 0 | 3 |
| ਸਾਂ — ਸਾਂ ਰੇਂ | ਨੀ ਨੀ ਸਾਂ — | ਨੀ — ਸਾਂ — | ਨ਼ੀਸਾਂ ਰੇਂਮਂ ਰੇਂ ਸਾਂ |
| ਸੰ ऽ ਪ ਤਿ | ਸ ਗ ਰੀ ऽ | ਜੋ ऽ ਮਾ ऽ | ਨਿਓ ऽऽ ਅ ਪ |
| × | 2 | 0 | 3 |
| ਨੀ ਸਾਂ ਨੀਸਾਂ ਰੇਂਸਾਂ | ਨ਼ੀ ਨ਼ੀ ਮ ਪ | ਨ਼ੀ ਪ ਪਨ਼ੀ ਮਪ | ਸਾਂ — ਨ਼ੀ ਪ |
| ਨਾ ऽ ऽऽ ऽऽ | ਈ ऽ ऽ ऽ | ਤ ਨ ਛੂऽ ऽऽ | ਟੈ ऽ ਕ ਛੂ |
| × | 9 | 0 | 3 |
| ਰੇ ਮ ਪਨ਼ੀ ਪਮ | ਰੇ — ਸਾ — | ਰੇ ਮ ਪ ਨ਼ੀ | ਮ ਪ ਨੀ ਸਾਂ |
| ਸੰ ऽ ਗਿऽ ਨऽ | ਚਾ ऽ ਲੈ ऽ | ਕ ਹਾ ऽ ਤਾ | ऽ ਹਿ ਲ ਪ |
| × | 2 | 0 | 3 |
| ਰੇਂਸਾਂ ਨੀਸਾਂ ਪਨ਼ੀ ਮਪ | | | |
| ਟਾऽ ਈऽ ऽऽ ऽऽ | | | |
| × | | | |

## ਸਾਰੰਗ ਮਹਲਾ ੯ ॥

ਕਹਾ ਮਨ ਬਿਖਿਆ ਸਿਉ ਲਪਟਾਹੀ ॥
ਯਾ ਜਗ ਮੈ ਕੋਊ ਰਹਨੁ ਨ ਪਾਵੈ
ਇਕ ਆਵਹਿ ਇਕ ਜਾਹੀ ॥ ੧ ॥ ਰਹਾਉ ॥
ਕਾਂ ਕੋ ਤਨੁ ਧਨੁ ਸੰਪਤਿ ਕਾਂਕੀ
ਕਾ ਸਿਉ ਨੇਹੁ ਲਗਾਹੀ ॥
ਜੋ ਦੀਸੈ ਸੋ ਸਗਲ ਬਿਨਾਸੈ
ਜਿਉ ਬਾਦਰ ਕੀ ਛਾਹੀ ॥ ੧ ॥
ਤਜਿ ਅਭਿਮਾਨੁ ਸਰਣਿ ਸੰਤਨ ਗਹੁ
ਮੁਕਤਿ ਹੋਹਿ ਛਿਨ ਮਾਹੀ ॥
ਜਨ ਨਾਨਕ ਭਗਵੰਤ ਭਜਨ ਬਿਨੁ
ਸੁਖੁ ਸੁਪਨੇ ਭੀ ਨਾਹੀ ॥ ੨ ॥ ੨ ॥

# ਰਾਗ ਸਾਰੰਗ ਤਿੰਨਤਾਲ

| | | | |
|---|---|---|---|
| **ਸਥਾਈ:** ਨੀ | ਸਾਂ ਨੀ ਸਾਂਰੇਂ ਨੀਸਾਂ | ਮ<br>ਨੀ ਨੀ ਪ ਮ | ਰੇ ਮ ਪ ਮ |
| ਕ | ਹਾ ऽ ਮ ऽ ਨ ऽ | ਖਿ ਖਿ ਆ ऽ | ਜਿਉ ऽ ਲ ਪ |
| | 2 | 0 | 3 |
| ਰੇ — ਸਾ, — | — — — — | ਨੀ ਸਾ ਨੀ ਪ | ਨੀਸਾ ਰੇ ਰੇ ਰੇ |
| ਟਾ ऽ ਹੀ, ऽ | ऽ ऽ ऽ ऽ | ਯਾ ऽ ਜ ਗ | ਮੈ ऽ ऽ ਕੋ ਉ |
| × | 2 | 0 | 3 |
| ਰੇ ਮ ਨੀ ਪ | ਮ<br>ਰੇ - ਸਾ -- | ਨੀ ਨੀ ਮ ਪ | ਨੀ ਨੀ ਸਾਂ ਸਾਂ |
| ਰ ਹ ਨ ਨ | ਪਾ ऽ ਵੈ ऽ | ਇ ਕ ਆ ऽ | ਵਹਿ ਹਿ ਇ ਕ |
| × | 2 | 0 | 3 |
| ਪਨੀ ਸਾਂਰੇਂ ਸਾਂ, ਰੇਂ | ਸਾਂਰੇਂ ਨੀਸਾਂ ਨੀ ਪ | | |
| ਜਾऽ ऽऽ ਹੀ, ਕ | ਹਾऽ ऽऽ ਮ ਨ | | |
| × | 2 | | |
| | **ਅੰਤਰਾ** | ਮ ਰੇ ਪ ਮ | ਨੀ ਪ ਨੀ ਨੀ |
| | | ਕਾਂ ऽ ਕੋ ऽ | ਤ ਨ ਧ ਨ |
| | | × | 3 |
| ਸਾਂ — ਸਾਂ ਸਾਂ | ਰੇਂ ਨੀ ਸਾਂ — | ਨੀ ਪ ਨੀ -- | ਸਾਂ ਸਾਂ ਸਾਂ |
| ਸੰ ऽ ਪ ਤਿ | ਕਾਂ ऽ ਕੀ ऽ | ਕਾ ऽ ਜਿਉ ऽ | ਨੇ ऽ ਹੁ ਲ |
| × | 2 | 0 | 3 |
| ਨੀਸਾਂ ਰੇਂਮੇਂ ਰੇਂ ਸਾਂ | ਨੀਸਾਂ ਰੇਂਸਾਂ ਨੀ ਪ | ਨੀ - - ਨੀ | ਸਾਂਰੇਂ ਨੀਸਾਂ ਨੀ ਪ |
| ਗਾऽ ऽऽ ऽ ऽ | ਹੀऽ ऽऽ ऽ ऽ | ਜੋ ऽ ऽ ਈ | ਸੈऽ ऽऽ ਸੋ ऽ |
| × | 2 | 0 | 3 |
| ਰੇ ਮ ਪਨੀ ਪ | ਮ<br>ਰੇ – ਸਾ – | ਨੀ — ਮ ਪ | ਨੀ ਨੀ ਸਾਂ — |
| ਸ ਗ ऽऽ ਬਿ | ਨਾ ऽ ਸੈ ऽ | ਜਿਉ ऽ ਥਾ ऽ | ਦ ਰ ਕੀ ऽ |
| × | 2 | 0 | 3 |
| ਪਨੀ ਸਾਂਰੇਂ ਸਾਂ, ਰੇਂ | ਸਾਂਰੇਂ ਨੀਸਾਂ ਨੀ ਪ | | |
| ਛਾऽ ऽऽ ਹੀ, ਕ | ਹਾऽ ऽऽ ਮ ਨ | | |
| × | 2 | | |

## ਸਾਰੰਗ ਮਹਲਾ ੯ ॥

ਕਹਾ ਨਰ ਅਪਨੋ ਜਨਮੁ ਗਵਾਵੈ ॥
ਮਾਇਆ ਮਦਿ ਬਿਖਿਆ ਰਸਿ ਰਚਿਓ
ਰਾਮ ਸਰਨਿ ਨਹੀ ਆਵੈ ॥ ੧ ॥ ਰਹਾਉ ॥
ਇਹੁ ਸੰਸਾਰੁ ਸਗਲ ਹੈ ਸੁਪਨੋ
ਦੇਖਿ ਕਹਾ ਲੋਭਾਵੈ ॥
ਜੋ ਉਪਜੈ ਸੋ ਸਗਲ ਬਿਨਾਸੈ
ਰਹਨੁ ਨ ਕੋਊ ਪਾਵੈ ॥ ੧ ॥
ਮਿਥਿਆ ਤਨੁ ਸਾਚੋ ਕਰਿ ਮਾਨਿਓ
ਇਹ ਬਿਧਿ ਆਪੁ ਬੰਧਾਵੈ ॥
ਜਨ ਨਾਨਕ ਸੋਊ ਜਗ ਮੁਕਤਾ
ਰਾਮ ਭਜਨ ਚਿਤੁ ਲਾਵੈ ॥ ੨ ॥ ੩ ॥

# ਰਾਗ ਸਾਰੰਗ ਤਿੰਨਤਾਲ

**ਸਥਾਈ:**

| | | | |
|---|---|---|---|
| ਮ | ਪਨੀ ਸਾਂਰੇਂ ਸਾਂਨੀ ਸਾਂ | ਪ ਨ਼ੀ ਪ ਮ | ਰੇ ਸਾ ਨ਼ੀ ਸਾ |
| ਕ | ਹਾऽ ऽऽ ਨ ऽ ਰ | ਅ ਪ ਨੇਂ ऽ | ਜ ਨੇਂ ਮੁ ਗ |
| | 2 | 0 | 3 |
| ਰੇ — ਰੇ, ਮ | ਪਨੀ ਸਾਂਰੇਂ ਸਾਂਨੀ ਸਾਂ | ਪਨ਼ੀ ਪਮ ਰੇਮ ਪਮ | ਰੇ ਸਾ —ਨ਼ੀ —ਸਾ |
| ਵਾ ऽ ਵੈ, ਕ | ਹਾऽ ऽऽ ਨ ऽ ਰ | ਅऽ ਪ ऽ ਨੇਂ ऽऽऽ | ਜ ਨ ऽ ਮੁ ऽ ਗ |
| × | 2 | 0 | 3 |
| ਰੇ — ਰੇ — | — ਨ਼ੀ ਨ਼ੀ — | ਸਾ ਸਾ ਸਾ ਸਾ | ਨ਼ੀਸਾ ਰੇਮ ਰੇ ਸਾ |
| ਵਾ ऽ ਵੈ ऽ | ऽ ਮਾ ਇਆ ऽ | ਮ ਦਿ ਬਿ ਖਿ | ਆऽ ऽऽ ਰ ਸਿ |
| × | 2 | 0 | 3 |
| ਨ਼ੀਸਾ ਰੇਸਾ ਨ਼ੀ ਪ਼ | — ਨ਼ੀ ਨ਼ੀ — | ਸਾ ਸਾ ਸਾ ਸਾ | ਨ਼ੀਸਾ ਰੇਮ ਰੇ ਪ |
| ਰਾऽ ਚਿऽ ਇਓ ऽ | ऽ ਮਾ ਇਆ ऽ | ਮ ਦਿ ਬਿ ਖਿ | ਆऽ ऽऽ ਰ ਸਿ |
| × | 2 | 0 | 3 |
| ਮ ਰੇ ਸਾ — | ਰੇਮ ਪਨ਼ੀ ਮ ਪ | ਨੀ ਨੀ ਸਾਂ ਸਾਂ | ਸਾਂਰੇਂ ਸਾਂਨੀ ਮਾਂਨ਼ੀ ਪਨ਼ੀ |
| ਰ ਚਿ ਇਓ ऽ | ਰਾऽ ऽऽ ਮ ਸ | ਰ ਨਿ ਨ ਹੀ | ਆऽ ऽऽ ऽऽ ऽऽ |
| × | 2 | 0 | 3 |
| ਪਮ ਪਮ ਰੇ | | | |
| ਵੈऽ ऽऽऽ | | | |
| × | | | |

**ਅੰਤਰਾ**

| | | | |
|---|---|---|---|
| | ਮ ਮ ਪ — | ਨ਼ੀ ਪ ਨੀ ਨੀ | ਸਾਂ ਸਾਂ ਸਾਂ — |
| | ਇ ਹੁ ਸੰ ऽ | ਸਾ ऽ ਰੂ ਸ | ਗ ਲ ਹੈ ऽ |
| | 2 | 0 | 3 |
| ਰੇਂ ਨੀ ਸਾਂ — | ਪਨ਼ੀ ਮਪ ਨੀ ਰੇਂ | ਸਾਂ — ਸਾਂ | ਨੀਸਾਂ ਰੇਂਮਂ ਰੇਂ ਸਾਂ |
| ਸੁ ਪ ਨੋਂ ऽ | ਦੇऽ ऽऽ ਖਿ ਕ | ਹਾ ऽ ऽ ਲੇ | ਭਾऽ ऽऽ ऽ ऽ |
| × | 2 | 0 | 3 |
| ਨੀਸਾ ਰੇਂਸਾਂ ਨ਼ੀ ਪ | ਨ਼ੀ ਪ ਨ਼ੀ ਮ | ਮਪ ਸਾਂ ਨ਼ੀ ਪ | ਨ਼ੀ ਪ ਰੇ ਮ |
| ਵੈ ऽ ऽऽ ऽ ऽ | ਜੋ ऽ ਉ ਪ | ਜੈऽ ऽ ਸੋਂ ऽ | ਸ ਗ ਲ ਬਿ |
| × | 2 | 0 | 3 |

| | | | |
|---|---|---|---|
| ਨ਼ੀ ਪ ਪ — | ਪ ਰੇਂ ਸਾਂ ਰੇਂ | ਨੀ ਸਾਂ ਨ਼ੀ ਪ | ਨ਼ੀਨ਼ੀ ਪਨ਼ੀ ਮਪ ਨੀਸਾਂ |
| ਨਾ ऽ ਸੈ ऽ | ਰ ਹ ਨੂ ਨ | ਕੋ ऽ ਊ ऽ | ਪਾऽ ऽऽ ऽऽऽऽ |
| × | 2 | 0 | 3 |
| ਨ਼ੀਨ਼ੀ ਪਮ ਰੇ | | | |
| ਵੈ ऽ ऽऽ ऽ | | | |
| × | | | |

---

## ਸਾਰੰਗ ਮਹਲਾ ੯ ॥

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥
ਬਿਖਿਆ ਸਕਤਿ ਰਹਿਓ ਨਿਸ ਬਾਸੁਰ
ਕੀਨੋ ਅਪਨੋ ਭਾਇਓ ॥ ੧ ॥ ਰਹਾਉ ॥
ਗੁਰ ਉਪਦੇਸੁ ਸੁਨਿਓ ਨਹ ਕਾਨਨਿ
ਪਰ ਦਾਰਾ ਲਪਟਾਇਓ ॥
ਪਰ ਨਿੰਦਿਆ ਕਾਰਨਿ ਬਹੁ ਧਾਵਤ
ਸਮਝਿਓ ਨਹ ਸਮਝਾਇਓ ॥ ੧ ॥
ਕਹਾ ਕਹਉ ਮੈ ਅਪੁਨੀ ਕਰਨੀ
ਜਿਹ ਬਿਧਿ ਜਨਮੁ ਗਵਾਇਓ ॥
ਕਹਿ ਨਾਨਕ ਸਭ ਅਉਗਨ ਮੋ ਮੈ
ਰਾਖਿ ਲੇਹੁ ਸਰਨਾਇਓ ॥ ੨ ॥ ੪ ॥

# ਰਾਗ ਸਾਰੰਗ ਤਿੰਨਤਾਲ

**ਸਥਾਈ:—**

| | | | |
|---|---|---|---|
| | ਸਾਂ ਨੀ ਸਾਂ ਸਾਂ<br>ਮ ਨ ਕ ਰਿ<br>2 | ਪ ਨ਼ੀ ਪ ਮ<br>ਕ ਬ ਹੂ ਨ<br>0 | ਰੇ ਰੇ ਮ ਨ਼ੀ<br>ਹ ਰਿਗੁ ਨ<br>3 |
| ਪ — ਪ —,<br>ਗਾ ऽ ਇਓ ऽ,<br>× | — — — —<br>ऽ ऽ ऽ ऽ<br>2 | ਮ ਰੇ ਪ ਮ<br>ਬਿ ਖਿਅ ऽ<br>0 | ਰੇ ਰੇ ਸਾ ਰੇ<br>ਸ ਕ ਤਿ ਰ<br>3 |
| ਨ਼ੀ ਸ ਮ ਰੇ<br>ਹਿਓ ऽ ਨਿ ਸ<br>× | ਪ — ਪ ਪ<br>ਬਾ ऽ ਸੁ ਰ<br>2 | ਮ ਪ ਨ਼ੀ ਪ<br>ਕੀ ऽ ਨੈਂ ऽ<br>0 | ਨੀ ਨੀ ਸਾਂ —<br>ਅ ਪ ਨੈਂ ऽ<br>3 |
| ਨੀਸਾਂ ਰੇਂਸਾਂ ਨ਼ੀ ਪ<br>ਭਾ ऽ ऽ ऽ ਇਓ ऽ<br>× | | | |

**ਅੰਤਰਾ :—**

| | | | |
|---|---|---|---|
| | | ਮ ਰੇ ਪ ਮ<br>ਗੁ ਰ ਉ ਪ<br>0 | ਨ਼ੀ ਪ ਪ ਨੀ<br>ਦੇ ऽ ਸੁ ਸੁ<br>3 |
| ਸਾਂ — ਸਾਂ ਸਾਂ<br>ਨਿਓ ऽ ਨ ਹ<br>× | ਰੇਂ ਨੀ ਸਾਂ ਸਾਂ<br>ਕਾ ऽ ਨ ਨਿ<br>2 | — ਨੀ ਨੀ ਨੀ<br>ऽ ਪ ਰ ਦਾ<br>0 | ਰੇਂ ਸਾਂ ਸਾਂ ਸਾਂ<br>ਰਾ ऽ ਲ ਪ<br>3 |
| ਰੇਂਸਾਂ ਨੀਸਾਂ ਰੇਂਮੰ ਮੰਰੇਂ<br>ਟਾ ऽ ऽ ऽ ऽ ऽ ऽ ऽ<br>× | ਨੀਸਾਂ ਰੇਂਸਾਂ ਨ਼ੀ ਪ<br>ਇਓ ऽ ऽ ऽ ऽ<br>2 | ਪ ਰੇਂ ਨੀ —<br>ਪ ਰ ਨਿੰ ऽ<br>0 | ਸਾਂ ਨੀ ਸਾਂ —<br>ਦਿਆ ऽ ਕਾ ऽ<br>3 |
| ਨ਼ੀਪ ਮ ਰੇ<br>ਰਹਿ ਬ ਹੁ<br>× | ਮ ਨ਼ੀ ਪ ਪ<br>ਧਾ ऽ ਵ ਤ<br>2 | ਮ ਪ ਨੀ ਪ<br>ਸ ਮ ਝਿਓ ऽ<br>0 | ਨੀ ਨੀ ਸਾਂ ਸਾਂ<br>ਨ ਹ ਸ ਮ<br>3 |
| ਨੀਸਾਂ ਰੇਂਸਾਂ ਨ਼ੀ ਪ<br>ਭਾ ऽ ऽ ऽ ਇਓ ऽ<br>× | | | |

# ਰਾਗ ਜੈਜਾਵੰਤੀ

## ਸੰਖੇਪ ਪਰਿਚਯ

ਜੈਜਾਵੰਤੀ, ਪ੍ਰਾਚੀਨ ਅਤੇ ਪ੍ਰਸਿੱਧ ਰਾਗ ਹੈ। ਕੁਝ ਲੇਖਕਾਂ ਨੇ ਮਨ-ਕਲਪਿਤ ਮਤਾਂ ਦੇ ਆਧਾਰ ਤੇ ਜੈਜਾਵੰਤੀ ਨੂੰ ਰਾਗਣੀ ਸਿੱਧ ਕਰਨ ਦਾ ਯਤਨ ਕੀਤਾ ਹੈ ਪਰੰਤੂ ਗੁਰਮਤਿ ਸੰਗੀਤ ਪੱਧਤੀ ਅਨੁਸਾਰ ਇਹ ਰਾਗ ਹੈ, ਰਾਗਣੀ ਨਹੀਂ।

ਜੈਜਾਵੰਤੀ ਰਾਗ ਦੋ ਅੰਗ ਤੋਂ ਗਾਇਆ ਜਾਂਦਾ ਹੈ ਇਕ ਦੇਸ਼ ਜਾਂ ਸੋਰਠ ਅੰਗ ਤੋਂ ਅਤੇ ਦੂਜਾ ਬਾਗੇਸ਼ਰੀ ਅੰਗ ਤੋਂ।

ਆਧੁਨਿਕ ਵਿਦਵਾਨਾਂ ਨੇ ਇਸ ਰਾਗ ਦਾ ਵਰਗੀਕਰਣ ਖਮਾਜ ਮੇਲ (ਥਾਟ) ਵਿਚ ਕੀਤਾ ਹੈ। ਇਸ ਵਿਚ ਦੋ ਗੰਧਾਰ, ਦੋ ਨਿਸ਼ਾਦ ਅਤੇ ਬਾਕੀ ਸੁਰ ਸ਼ੁੱਧ ਲਗਦੇ ਹਨ। ਆਰੋਹ ਅਤੇ ਅਵਰੋਹ ਵਿਚ ਗੰਧਾਰ ਦਾ ਸ਼ੁੱਧ ਰੂਪ ਹੀ ਪ੍ਰਯੋਗ ਕੀਤਾ ਜਾਂਦਾ ਹੈ। ਜੈਜਾਵੰਤੀ ਵਿਚ ਕੋਮਲ ਗੰਧਾਰ ਦੀ ਵਰਤੋਂ ਇਕ ਵਿਸ਼ੇਸ਼ ਢੰਗ ਨਾਲ ਉਸ ਦੇ ਦੋਵੇਂ ਪਾਸੇ ਰਿਸ਼ਭ ਸੁਰ ਰਖ ਕੇ ਕੀਤੀ ਜਾਂਦੀ ਹੈ। ਆਰੰਭ ਵਿਚ ਗੰਧਾਰ ਇਸ ਰਾਗ ਦਾ ਅਨੁਵਾਦੀ ਸੁਰ ਨਹੀਂ ਸੀ ਸਗੋਂ ਵਿਵਾਦੀ ਸੁਰ ਦੇ ਨਾਤੇ ਵਰਤਿਆ ਜਾਂਦਾ ਸੀ। ਪਰੰਤੂ ਵਰਤਮਾਨ ਸਮੇਂ ਇਹ ਸੁਰ ਜੈਜਾਵੰਤੀ ਦਾ ਅਨਿੱਖੜ ਅੰਗ ਬਣ ਚੁੱਕਿਆ ਹੈ। ਕੋਮਲ ਗੰਧਾਰ ਸਦਾ ਹੀ ਰਿਸ਼ਭ ਦੇ ਸੰਜੋਗ ਨਾਲ ਲਿਆ ਜਾਂਦਾ ਹੈ, ਜਿਵੇਂ :— ਰੇ ਗ ਮ ਗ ਰੇ ਗੁ ਰੇ। ਦੋਹਾਂ ਨਿਸ਼ਾਦਾਂ ਦੀ ਵਰਤੋਂ ਦਾ ਨਿਯਮ ਇਹ ਹੈ ਕਿ ਜਿਸ ਵੇਲੇ ਆਰੋਹ ਦੇਸ਼ ਜਾਂ ਸੋਰਠ ਅੰਗ ਤੋਂ ਕਰਦੇ ਹਨ ਤਾਂ ਧੈਵਤ ਨਹੀਂ ਲਗਾਉਂਦੇ ਅਤੇ ਤੀਬਰ ਨਿਸ਼ਾਦ ਲੈ ਕੇ ਤਾਰ ਸ਼ਡਜ ਵਿਚ ਪ੍ਰਵੇਸ਼ ਕੀਤਾ ਜਾਂਦਾ ਹੈ, ਜਿਵੇਂ : ਮ ਪ ਨੀ ਨੀ ਸਾਂ ਨੀ ਸਾਂ। ਜਿਸ ਵੇਲੇ ਸ਼ਡਜ ਤੋਂ ਅਗਾਹਾਂ ਵਧਣਾ ਹੁੰਦਾ ਹੈ ਤਾਂ (ਸ਼ਡਜ ਵਰਜਿਤ ਕਰਕੇ) ਕੋਮਲ ਨਿਸ਼ਾਦ ਹੀ ਲਿਆ ਜਾਂਦਾ ਹੈ, ਜਿਵੇਂ :—ਰੇ ਗ ਮ ਪ ਪ ਧ ਨੁੀ ਰੇਂ, ਜਾਂ ਨੀ ਸਾ ਧ ਨੁੀ ਰੇਂ। ਬਾਗੇਸ਼ਰੀ ਅੰਗ ਤੋਂ ਅੰਤਰੇ ਦਾ ਉਠਾਓ ਕਰਨ ਵੇਲੇ ਪੰਚਮ ਸੁਰ ਵਰਜਿਤ ਕਰਨ ਦੀ ਪ੍ਰਥਾ ਹੈ, ਜਿਵੇਂ :— ਗ ਮ ਧ ਨੀ ਸਾਂ ਨੀ ਸਾਂ। ਬਾਗੇਸ਼ਰੀ ਵਿਚ ਤਾਂ ਨਿਸ਼ਾਦ ਕੋਮਲ ਹੀ ਲਿਆ ਜਾਂਦਾ ਹੈ ਪਰ ਜੈਜਾਵੰਤੀ ਨੂੰ ਇਸ ਅੰਗ (ਬਾਗੇਸ਼ਰੀ ਅੰਗ) ਤੋਂ ਗਾਉਣ ਸਮੇਂ ਨਿਸ਼ਾਦ ਤੀਬਰ ਹੀ ਪ੍ਰਯੋਗ ਕੀਤਾ ਜਾਂਦਾ ਹੈ। ਇਸ ਰਾਗ ਦਾ ਵਾਦੀ ਸੁਰ ਰਿਸ਼ਭ ਅਤੇ ਸੰਵਾਦੀ ਪੰਚਮ ਹੈ। ਇਹ ਪੂਰਵਾਂਗ ਵਰਗ ਦਾ ਰਾਗ ਹੈ। ਇਸ ਦਾ ਗਾਇਨ ਸਮਾਂ ਮੱਧ ਰਾਤ ਮੰਨਿਆ ਜਾਂਦਾ ਹੈ। ਇਸ ਰਾਗ ਦੀ ਜਾਤੀ ਦੇ ਸੰਬੰਧ ਵਿਚ ਵਿਦਵਾਨਾਂ ਵਿਚ ਮਤ ਭੇਦ ਹੈ। ਕੁਝ ਸੰਗੀਤਵੇਤਾ ਇਸ ਦੇ ਆਰੋਹ ਵਿਚ ਪੰਚਮ ਵਰਜਿਤ ਕਰਕੇ ਜਾਤੀ ਸ਼ਾਡਵ-ਸੰਪੂਰਣ ਮੰਨਦੇ ਹਨ ਅਤੇ ਕਈ ਆਰੋਹ-ਅਵਰੋਹ ਵਿਚ ਸੱਤ ਹੀ ਸੁਰ ਲਗਾਉਂਦੇ ਅਤੇ ਜਾਤੀ ਸੰਪੂਰਣ-ਸੰਪੂਰਣ ਮੰਨਦੇ ਹਨ। ਕੁਝ ਮਾਹਰਾਂ ਦੀ ਰਾਏ ਹੈ ਕਿ ਇਸ ਰਾਗ ਦੀ ਜਾਤੀ ਵਕਰ ਸੰਪੂਰਣ ਮੰਨਣੀ ਵਧੇਰੇ ਉਚਿੱਤ ਹੈ।

ਜੈਜਾਵੰਤੀ ਵਿਚ ਕਈ ਰਾਗਾਂ ਦੀ ਰੰਗਤ ਦ੍ਰਿਸ਼ਟੀਗੋਚਰ ਹੁੰਦੀ ਹੈ। ਇਕ ਸੰਗੀਤਕਾਰ ਦਾ ਵਿਚਾਰ ਹੈ ਕਿ ਇਸ ਰਾਗ ਵਿਚ ਗੋੜ, ਬਿਲਾਵਲ ਅਤ ਸੋਰਠ ਦਾ ਮਿਸ਼ਰਣ ਹੈ। ਇਸ ਵਿਚ ਗੋੜ

ਦਾ ਅੰਗ "ਰੇ ਗ ਮ ਰੇ ਮ ਗ, ਗ ਮ ਰੇ ਸਾ", ਬਿਲਾਵਲ ਦਾ "ਗ ਰੇ ਗ ਪ ਮ ਗ ਰੇ" ਅਤੇ ਸੋਰਠ ਜਾਂ ਦੇਸ਼ ਦਾ "ਸਾਂ ਨ਼ੀ ਧ ਪ ਮ ਗ ਰੇ", ਲੈਣ ਉਪਰੰਤ "ਰੇ ਗ਼ ਰੇ ਸਾ" ਸੁਰ ਸੰਗਤਿ ਜੋੜ ਕੇ ਜੈਜਾਵੰਤੀ ਦੀ ਸਿਰਜਣਾ ਕੀਤੀ ਗਈ ਹੈ ।

**ਆਰੋਹ :** ਸਾ ਰੇ ਰੇ, ਰੇ ਗ਼ ਰੇ ਸਾ, ਨ਼ੀ ਧ਼ ਪ਼, (ਗ) ਰੇ, ਗ ਮ ਪ ਨੀ ਸਾਂ।

**ਅਵਰੋਹ :** – ਸਾਂ ਨ਼ੀ ਧ ਪ, ਧ ਮ, ਰੇ ਗ਼ ਰੇ ਸਾ ।

**ਮੁੱਖ ਅੰਗ :** – ਰੇ ਗ਼ ਰੇ ਸਾ, ਨ਼ੀ ਧ਼ ਪ਼ (ਗ) ਰੇ ।

ਕੁਝ ਵਿਦਵਾਨ ਇਸ ਰਾਗ ਦੇ ਆਰੋਹ-ਅਵਰੋਹ ਦੀ ਰੂਪ-ਰੇਖਾ ਇਉਂ ਵੀ ਮੰਨਦੇ ਹਨ :

**ਆਰੋਹ :**—ਨ਼ੀ ਸਾ, ਰੇ ਗ ਮ ਗ, ਰੇ ਗ਼ ਰੇ ਸਾ, ਗ ਮ ਧ ਨੀ ਸਾਂ।

**ਅਵਰੋਹ :** ਸਾਂ ਨ਼ੀ ਧ ਪ, ਮ ਗ ਰੇ ਗ਼ ਰੇ ਸਾ, ਨ਼ੀ ਸਾ ਧ਼ ਨ਼ੀ (ਗ) ਰੇ ।

**ਰਾਗ ਵਾਚਕ ਭਾਗ:** ਨ਼ੀ ਸਾ ਧ਼ ਨ਼ੀ ਗ ਰੇ, ਰੇ ਗ਼ ਰੇ ਸਾ।

## ਰਾਗ ਜੈਜਾਵੰਤੀ ਸੁਰ ਵਿਸਤਾਰ

1. (ਸ), ਨ਼ੀ ਸਾ, ਧ਼ ਨ਼ੀ (ਗ) ਰੇ, ਸਾ ਨ਼ੀ ਸਾ ਰੇ ਨ਼ੀ ਸਾ ਧ਼ ਨ਼ੀ (ਗ) ਰੇ, ਰੇ ਗ਼ ਰੇ ਸਾ, ਰੇ ਰੇ ਸਾ

ਨ਼ੀ ਸਾ, ਨ਼ੀ ਸਾ ਰੇ ਨ਼ੀ ਨ਼ੀ ਧ਼ ਪ਼, ਪ਼ (ਗ) ਰੇ, ਨ਼ੀ ਸਾ ਰੇ ਨ਼ੀ ਸਾ ਰੇ ਨ਼ੀ ਸਾ ਧ਼ ਨ਼ੀ ਪ਼ ਧ਼.

ਧ਼ ਨ਼ੀ (ਗ) ਰੇ, ਸਾ, ਧ਼ ਨ਼ੀ ਰੇ ਗ਼ ਰੇ, ਨ਼ੀ ਸਾ ਰੇ ਗ ਮ ਗ ਮ ਰੇ ਗ਼ ਰੇ, ਰੇ ਗ਼ ਰੇ ਸਾ, ਧ਼ ਧ਼

ਨ਼ੀ (ਗ) ਰੇ ।

2. ਨ਼ੀ ਸਾ ਧ਼ ਨ਼ੀ ਰੇ ਗ਼ ਰੇ, ਧ਼ ਨ਼ੀ ਨ਼ੀ ਰੇ, ਰੇ ਗ ਮ ਗ ਮ ਰੇ ਗ਼ ਰੇ, ਨ਼ੀ ਸਾ ਰੇ ਗ ਮ ਪ

ਮ ਗ ਰੇ ਗ਼ ਰੇ, ਰੇ ਗ ਗ ਪ ਮ ਗ ਮ, ਰੇ ਗ਼ ਰੇ, ਰੇ ਗ ਮ ਪ ਧ ਪ, ਧ ਗ ਮ ਰੇ ਗ਼ ਰੇ, ਰੇ

ਗ ਮ ਪ ਨ਼ੀ ਨ਼ੀ ਧ ਧ ਪ ਪ ਧ ਮ ਪ ਗ ਮ ਰੇ ਗ਼ ਰੇ, ਰੇ ਗ਼ ਰੇ ਸਾ, ਨ਼ੀ ਧ਼ ਪ਼ (ਗ) ਰੇ,

ਰੇ ਗ਼ ਰੇ ਸਾ, ਧ਼ ਧ਼ ਨ਼ੀ (ਗ) ਰੇ ।

3. ਰੇ ਗ ਮ ਪ ਧ ਨ਼ੀ ਧ ਪ, ਮ ਪ ਨੀ ਨੀ ਸਾਂ, ਜਾਂ ਗ ਮ ਧ ਨੀ ਸਾਂ, ਨੀ ਸਾਂ, ਨੀ ਸਾਂ

ਧ ਨ਼ੀ ਰੇਂ ਗ਼ਂ ਰੇਂ, ਰੇਂ ਗ਼ਂ ਰੇਂ ਗ਼ਂ ਸਾਂ ਰੇਂ ਨੀ ਸਾਂ ਧ ਨ਼ੀ ਰੇਂ ਗ਼ਂ ਰੇਂ, ਧ ਨ਼ੀ ਰੇਂ ਗਂ

ਮਂ ਗਂ ਮਂ ਰੇਂ ਗ਼ਂ ਰੇਂ, ਰੇਂ ਗਂ ਮਂ ਪਂ ਰੇਂ ਪਂ ਮਂ ਗਂ ਰੇਂ ਗ਼ਂ ਰੇਂ, ਰੇਂ ਗਂ ਮਂ ਪਂ ਗਂ ਮਂ ਪਂ

ਗਂ ਮਂ ਰੇਂ ਗ਼ਂ ਰੇਂ, ਰੇਂ ਗ਼ਂ ਰੇਂ ਸਾਂ, ਨ਼ੀ ਨ਼ੀ ਧ ਧ ਪ ਪ ਧ ਗ ਮ ਰੇ ਗ਼ ਰੇ, ਰੇ ਗ਼ ਰੇ ਸਾ,

ਧ਼ ਧ਼ ਨ਼ੀ (ਗ) ਰੇ ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

## ਰਾਗੁ ਜੈਜਾਵੰਤੀ ਮਹਲਾ ੯ ॥

ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ ॥
ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗ ॥
ਜਗਤ ਸੁਖ ਮਾਨੁ ਮਿਥਿਆ
ਝੂਠੋ ਸਭ ਸਾਜੁ ਹੈ ॥ ੧ ॥ ਰਹਾਉ ॥
ਸੁਪਨੇ ਜਿਉ ਧਨੁ ਪਛਾਨੁ ॥ ਕਾਹੇ ਪਰ ਕਰਤ ਮਾਨੁ ॥
ਬਾਰੂ ਕੀ ਭੀਤਿ ਜੈਸੇ
ਬਸੁਧਾ ਕੋ ਰਾਜੁ ਹੈ ॥ ੧ ॥
ਨਾਨਕ ਜਨ ਕਹਤ ਬਾਤ ਬਿਨਸਿ ਜੈ ਹੈ ਤੇਰੋ ਗਾਤ ॥
ਛਿਨੁ ਛਿਨੁ ਕਰਿ ਗਇਓ ਕਾਲੁ
ਤੈਸੇ ਜਾਤੁ ਆਜੁ ਹੈ ॥ ੨ ॥ ੧ ॥

---

## ਰਾਗ ਜੈਜਾਵੰਤੀ ਇਕਤਾਲ

**ਸਥਾਈ** :—

| | | | | | |
|---|---|---|---|---|---|
| ਰੇ ਗੁ | ਰੇ ਸਾ | ਨ਼ੀ ਸਾ | ਨ਼ੀਸਾ ਰੇਸਾ | ਨ਼ੀ ਨ਼ੀ | ਧ਼ ਪ਼ |
| ਰਾ ऽ | ਮ ਸਿ | ਮ ਰ | ਰਾऽ ऽऽ | ਮ ਸਿ | ਮ ਰ |
| × | 0 | 2 | 0 | 3 | 4 |
| ਗ ਪ਼ ਰੇ | — ਗ | — ਪ | ਮ ਗ | ਰੇ ਗੁ | ਰੇ ਸਾ |
| ਇ ਹੈ | ऽ ਤੇ | ऽ ਰੈ | ਕਾ ऽ | ऽ ਜਿ | ਹੈ ऽ |
| × | 0 | 2 | 0 | 3 | 4 |

| | | | | | | |
|---|---|---|---|---|---|---|
| | | | | | ਗ | |
| | ਸਾ — | ਨ਼ੀਸਾ ਰੇਸਾ | ਨ਼ੀ — | ਧ਼ - | ਪ਼ ਰੇ | — ਰੇ |
| | ਮਾ ऽ | ਇਆ ऽऽ | ਕੇ ऽ | ਸੰ ऽ | ਗੁ ਤਿਆ | ऽ ਗਿ |
| | × | 0 | 02 | 0 | 03 | 4 |
| | ਗ ਗ | ਗ ਮ | ਗ ਮ | ਰੇ ਗੁ | ਰੇ ਸਾ | — ਸ, ਸ |
| | ਪ੍ਰ ਭ | ਜੂ ऽ | ਕੀ ऽ | ਸ ਰ | ਨਿ ਲਾ | ऽ ਗ, ਜ |
| | × | 0 | 2 | 0 | 3 | 4 |
| | ਗਰੇ ਗ | ਮ ਨ਼ੀ | ਧ ਧ | ਪ ਪ | ਮ ਮ | ਗ ਰੇ |
| | ਗऽ ਤ | ਸੁ ਖ | ਮਾ ऽ | ऽ ऽ | ਨੁ ਮਿ | ਥਿਆ ऽ |
| | × | 0 | 2 | 0 | 3 | 4 |
| | ਗ ਮ | ਰੇ ਗ | ਮ ਪ | ਮ ਗ | ਰੇ ਗੁ | ਰੇ ਸਾ |
| | ਝੂ ऽ | ਠੋ ऽ | ਸ ਭ | ਸਾ ऽ | ऽ ਜੁ | ਹੈ ऽ |
| | × | 0 | 2 | 0 | 3 | 4 |
| ਅੰਤਰਾ :— | ਗ ਮ | ਧਨੀ ਸਾਂ | ਨੀ — | ਸਾਂ ਸਾਂ | ਨੀ ਸਾਂ | — ਸਾਂ |
| | ਸੁ ਪ | ਨੇऽ ऽ | ਜਿਉ ऽ | ਧ ਨੁ | ਪ ਛਾ | ऽ ਨੁ |
| | × | 0 | 2 | 0 | 3 | 4 |
| | ਸਾਂ — | ਨੀਸਾਂ ਰੇਂਸਾਂ | ਧ ਨੀ | ਰੇਂ ਗੁਂ | ਰੇਂ ਸਾਂ | — ਸਾਂ |
| | ਕਾ ऽ | ਹੇऽ ऽ | ਪ ਰ | ਕ ਰ | ਤ ਮਾ | ऽ ਨੁ |
| | × | 0 | 2 | 0 | 3 | 4 |
| | | | | ਸਾਂ ਸਾਂ | ਨੀ | ਧ |
| | ਨੀ — | ਸਾਂ — | ਨੀਸਾਂ ਰੇਂ | ਨੀ ਨੀ | ਧ ਧ | ਪ ਪ |
| | ਬਾ ऽ | ਰੂ ऽ | ਕੀऽ ऽ | ਭੀ ऽ | ਤਿ ਜੈ | ऽ ਸੇ |
| | × | 0 | 2 | 0 | 3 | 4 |
| | ਗ ਮ | ਰੇ ਗ | ਰੇਗ ਮਪ | ਮ ਗ | ਰੇ ਗੁ | ਰੇ ਸਾ |
| | ਬ ਸੁ | ਦਾ ऽ | ਕੋऽ ऽऽ | ਰਾ ऽ | ऽ ਜੂ | ਹੈ ऽ |
| | × | 0 | 2 | 0 | 3 | 4 |

## ਜੈਜਾਵੰਤੀ ਮਹਲਾ ੯ ॥

ਰਾਮ ਭਜੁ ਰਾਮ ਭਜੁ ਜਨਮੁ ਸਿਰਾਤੁ ਹੈ ॥
ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥
ਬਿਨਸਤ ਨਹ ਲਗੈ ਬਾਰ
ਓਰੇ ਸਮ ਗਾਤੁ ਹੈ ॥ ੧ ॥ ਰਹਾਉ ॥
ਸਗਲ ਭਰਮ ਡਾਰਿ ਦੇਹਿ ਗੋਬਿੰਦ ਕੋ ਨਾਮੁ ਲੇਹ ॥
ਅੰਤਿ ਬਾਰ ਸੰਗਿ ਤੇਰੇ
ਇਹੈ ਏਕ ਜਾਤੁ ਹੈ ॥ ੧ ॥
ਬਿਖਿਆ ਬਿਖੁ ਜਿਉ ਬਿਸਾਰਿ ਪ੍ਰਭ ਕੌ ਜਸੁ ਹੀਏ ਧਾਰ ॥
ਨਾਨਕ ਜਨ ਕਹਿ ਪੁਕਾਰ
ਅਉਸਰੁ ਬਿਹਾਤੁ ਹੈ ॥ ੨ ॥ ੨ ॥

---

## ਰਾਗ ਜੈਜਾਵੰਤੀ ਝਪ ਤਾਲ ਅਤੇ ਇਕਤਾਲ

**ਸਥਾਈ :—**

| | | | |
|---|---|---|---|
| ਰੇ ਗ | ਗਮਮਪ ਮਗ | ਰੇ ਗ | ਰੇਸਾ ਨ਼ੀਸਾ ਧ਼ਨ਼ੀ |
| ਰਾ S | ਮ SSS ਭਜੁ | ਰਾ S | ਮS ਭS ਜੁS |
| × | 2 | 0 | 3 |
| ਰੇ ਗ | ਰੇ ਸਾ ਸਾ | ਨ਼ੀਸਾ ਨ਼ੀਸਾਰੇ-- | ਨ਼ੀਨ਼ੀ ਧ਼ਧ਼ ਪ਼ |
| ਜ ਨ | ਮ — ਸਿ | ਰਾS SSSS | ਤੁS ਹੈS S |
| × | 2 | 0 | 3 |

**ਇਕਤਾਲ ਦ੍ਰੁਤ**

| | | | | | |
|---|---|---|---|---|---|
| ਪ਼ ਰੇ | — ਗ | ਰੇ ਗ | ਰੇਗ ਮਪ | ਮ ਰੇ | ਗ ਰੇ |
| ਕ ਹਉ | S ਕ | ਹਾ S | ਬਾS SS | ਰ ਬਾ | S ਰ |
| × | 0 | 2 | 0 | 3 | 4 |

| | | | | | |
|---|---|---|---|---|---|
| ਗ ਗ | ਮ ਮ | ਪ ਧ | ਗ ਮ | ਗ ਰੇ | ਗੁ ਰੇ |
| ਸ ਮ | ਝ ਤ | ਨ ਹ | ਕਿਉ ऽ | ਗ ਵਾ | ऽ ਰ |
| × | 0 | 0 | 0 | 3 | 4 |
| | | | ਸਾਂ | ਨੀ | |
| ਗ ਗ | ਮ ਮ | ਪ ਸਾਂ | ਨੀ ਨੀ | ਧ ਧ | ਪ ਪ |
| ਬਿ ਨ | ਸ ਤ | ਨ ਹ | ਲ ਗੇ | ऽ ਬਾ ऽ | ऽ ਰ |
| × | 0 | 2 | 0 | 3 | 4 |
| ਪ — | ਧ — | ਗ ਮ | ਰੇਗ ਮਪ | ਮਗ ਰੇਗੁ | ਰੇਸਾ ਧ਼ਨੀ |
| ਓ ऽ | ਰੇ ऽ | ਸ ਮ | ਗਾऽ ऽऽ | ਤੁऽ ਹੈऽ | ऽऽ ऽऽ |
| × | 0 | 2 | 0 | 3 | 4 |

ਅੰਤਰਾ :—

| | | | | | |
|---|---|---|---|---|---|
| ਗ ਮ | ਮ ਨੀ | ਧ ਨੀ | ਸਾਂ — | ਸਾਂ ਸਾਂ | — ਸਾਂ |
| ਸ ਗ | ਲ ਭ | ਰ ਮ | ਡਾ ऽ | ਰਿ ਦੇ | ऽ ਹ |
| × | 0 | 2 | 0 | 3 | 4 |
| ਨੀ ਸਾਂ | ਸਾਂ ਧ | — ਨੀ | ਰੇਂ — | ਗੁਂ ਰੇਂ | · ਰੇਂ |
| ਗੋ ਬਿੰ | ਦ ਕੋ ऽ | ऽ ऽ | ਨਾ ऽ | ਮ ਲੇ | ऽ ਹ |
| × | 0 | 2 | 0 | 3 | 4 |
| ਰੇਂ ਗੁਂ | ਰੇਂ ਸਾਂ | — ਸਾਂ | ਨੀਸਾਂ ਰੇਂ | ਨੀ ਨੀ | ਧ ਪ |
| ਅੰ ऽ | ਤਿ ਬਾ | ऽ ਰਿ | ਸੰऽ ऽ | ਗਿ ਤੰ | ਰੇ ऽ |
| × | 0 | 2 | 0 | 3 | 4 |
| ਪ ਧ | — ਗ | — ਮ | ਰੇਗ ਮਪ | ਮਗ ਰੇਗੁ | ਰੇਸਾ ਧ਼ਨੀ |
| ਇ ਹੈ | ऽ ਏ | ऽ ਕ | ਜਾऽ ऽऽ | ਤੁऽ ਹੈऽ | ऽऽ ऽऽ |
| × | 0 | 2 | 0 | 3 | 4 |

## ਜੈਜਾਵੰਤੀ ਮਹਲਾ ੯ ॥

ਰੇ ਮਨ ਕਉਨ ਗਤਿ ਹੋਇ ਹੈ ਤੇਰੀ ॥
ਇਹ ਜਗ ਮੈ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨ ॥
ਬਿਖਿਅਨ ਸਿਉ ਅਤਿ ਲੁਭਾਨਿ
ਮਤਿ ਨਾਹਿਨ ਫੇਰੀ ॥ ੧ ॥ ਰਹਾਉ ॥

ਮਾਨਸ ਕੋ ਜਨਮੁ ਲੀਨ ਸਿਮਰਨੁ ਨਹ ਨਿਮਖ ਕੀਨ
ਦਾਰਾ ਸੁਖ ਭਇਓ ਦੀਨ
ਪਗਹੁ ਪਰੀ ਬੇਰੀ ॥ ੧ ॥

ਨਾਨਕ ਜਨ ਕਹਿ ਪੁਕਾਰਿ ਸੁਪਨੈ ਜਿਉ ਜਗੁ ਪਸਾਰਿ ॥
ਸਿਮਰਤ ਨਹ ਕਿਉ ਮੁਰਾਰਿ
ਮਾਇਆ ਜਾ ਕੀ ਚੇਰੀ ॥ ੨ ॥ ੩ ॥

# ਰਾਗ ਜੈਜਾਵੰਤੀ ਤਿੰਨਤਾਲ

**ਸਥਾਈ :** —

| | | | |
|---|---|---|---|
| | ਰੇਗ ਮਪ ਗ ਮ | ਰੇ ਗੁ ਰੇ ਸਾ | ਨ਼ੀਸਾ ਰੇਸਾ ਧ਼ ਨ਼ੀ |
| | ਰੇS SS ਮ ਨ | ਕਉ ਨ ਗ ਤਿ | ਹੋS ਇS ਹੈ S |
| | 2 | 0 | 3 |
| ਗ ਰੇ — ਰੇ —, | — — ਰੇ ਗੁ | ਰੇ ਸਾ ਸਾ — | ਨ਼ੀਸਾ ਰੇ ਨ਼ੀ ਧ਼ |
| ਤੇ S ਰੀ S , | S S ਇ ਹ | ਜ ਗੁ ਮੈ S | ਰਾS S ਮ ਨਾ |
| × | 2 | 0 | 3 |
| ਪ਼ ਪ਼ ਪ਼ — | ਰੇ — ਗ ਪ | ਮ ਗ ਰੇ ਗੁ | ਰੇ ਰੇ ਰੇ ਗ |
| S ਮੁ ਸੋ S | ਤਉ S ਨ ਹੀ | ਸੁਨਿਓ S ਕਾ | S ਨ ਬਿ ਖਿ |
| × | 2 | 0 | 3 |
| ਮ ਨ਼ੀ ਧ ਪ | ਮ ਗ ਰੇ ਗੁ | ਰੇ ਰੇ ਗੁ ਰੇ | ਨ਼ੀਸਾ ਰੇਸ ਧ਼ ਨ਼ੀ |
| ਅ ਨ ਸਿਉ | ਅ ਤਿ ਲੁ ਭਾ | S ਨਿ ਮ ਤਿ | ਨਾS SS ਹਿ ਨ |
| × | 2 | 0 | 3 |
| ਗ ਰੇ — ਰੇ — | | | |
| ਫੇ S ਰੀ S | | | |
| × | | | |

**ਅੰਤਰਾ :**

| | | | |
|---|---|---|---|
| | ਮ ਪ | ਨੀ ਸਾਂ ਸਾਂ — | ਨੀ ਸਾਂ ਨੀ ਸਾਂ |
| | ਮਾ S | ਨ ਸ ਕੋ S | ਜ ਨ ਮੁ ਲੀ |
| | | 0 | 3 |
| — ਸਾਂ ਧ ਨ਼ੀ | ਰੇਂਗਂ ਮਂ ਗਂ ਮਂ | ਰੇਂ ਗੁਂ ਰੇਂ ਨੀ | — ਸਾਂ ਸਾਂ — |
| S ਨ ਸਿਮ | ਰS ਨੁ ਨ ਹ | ਨਿ ਮ ਖ ਕੀ | S ਨ ਦਾ S |
| × | 2 | 0 | 3 |
| ਨ਼ੀ ਨ਼ੀ ਧ ਪ | ਗ ਮ ਰੇ ਗੁ | ਰੇ ਰੇ ਗੁ ਰੇ | (ਸ) — ਧ਼ ਨ਼ੀ |
| ਰਾ S ਸੁ ਖ | ਭ ਇਓ S ਦੀ | S ਨ ਪ ਗ | ਹੁ S ਪ ਰੀ |
| × | 2 | 0 | 3 |
| ਗ ਰੇ — ਰੇ — | | | |
| ਬੇ S ਰੀ S | | | |
| × | | | |

## ਜੈਜਾਵੰਤੀ ਮਹਲਾ ੯ ॥

ਬੀਤ ਜੈ ਹੈ ਬੀਤ ਜੈ ਹੈ
ਜਨਮੁ ਅਕਾਜ ਰੇ ॥
ਨਿਸ ਦਿਨ ਸੁਨਿ ਕੈ ਪੁਰਾਨ
ਸਮਝਤ ਨਹ ਰੇ ਅਜਾਨ ॥
ਕਾਲ ਤਉ ਪਹੂਚਿਓ ਆਨਿ
ਕਹਾ ਜੈ ਹੈ ਭਾਜਿ ਰੇ ॥ ੧ ॥ ਰਹਾਉ ॥
ਅਸਥਿਰੁ ਜੋ ਮਾਨਿਓ ਦੇਹ
ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮੁ ਲੇਹ
ਮੂਰਖ ਨਿਲਾਜ ਰੇ ॥ ੧ ॥
ਰਾਮ ਭਗਤਿ ਹੀਏ ਆਨਿ
ਛਾਡਿ ਦੇ ਤੈ ਮਨ ਕੋ ਮਾਨੁ ॥
ਨਾਨਕ ਜਨ ਇਹ ਬਖਾਨ
ਜਗ ਮੈ ਬਿਰਾਜੁ ਰੇ ॥ ੨ ॥ ੪ ॥

# ਰਾਗ ਜੈਜਾਵੰਤੀ ਧਰੁਪਦ ਚਾਰਤਾਲ*

**ਸਥਾਈ :—**

| | | | | | |
|---|---|---|---|---|---|
| ਗ | | | | | |
| ਰੇ ਗ | ਪ ਮ | ਗ | ਰੇ ਗੁ | ਰੇ ਨੀ | ਸਾ ਸਾ |
| ਬੀ ऽ | ਤ ਜੈ | ऽ ਹੈ | ਬੀ ऽ | ਤ ਜੈ | ऽ ਹੈ |
| × | 0 | 2 | 0 | 3 | 4 |
| ਰੇ ਗੁ | ਰੇ ਨੀ | ਸਾ ਸਾ | ਸਾ — | ਰੇ ਨੀ | ਧ ਧ |
| ਜ ऽ | ਨ ਮੁ | ऽ ਅ | ਕਾ ऽ | ਜ ਰੇ | ऽ ऽ |
| × | 0 | 2 | 0 | 3 | 4 |
| | | | | ਗ | |
| ਨੀ ਸਾ | ਧ ਨੀ | ਪ ਸਾ ਨੀ | ਧ ਪ | ਪ ਰੇ | — ਰੇ |
| ਨਿ ਸ | ਦਿ ਨ | ਸੁ ऽ ਨਿ | ਕੈ ऽ | ਪੂ ਰਾ | ऽ ਨ |
| × | 0 | 2 | 0 | 3 | 4 |
| ਗ ਗ | ਮ ਪ | ਧ ਗ | ਪ ਮ | ਗ ਰੇ | ਗੁ ਰੇ |
| ਸ ਮ | ਝ ਤ | ਨ ਹ | ਰੇ ऽ | ਅ ਜਾ | ऽ ਨ |
| × | 0 | 2 | 0 | 3 | 4 |
| | | | ਸਾਂ ਸਾਂ | | |
| ਗ — | ਮ ਪ | — ਸਾਂ | ਨੀ ਨੀ | ਧਨੀ ਧ | ਪ ਪ |
| ਕਾ ऽ | ਲ ਤਉ | ऽ ਪ | ਹੂ ऽ | ਜਿਤਿ ਆ | ऽ ਨਿ |
| × | 0 | 2 | 6 | 3 | 4 |
| ਪ ਨੀ | ਧ ਪ | ਧ ਮ | ਗ ਰੇ | ਗੁ ਰੇਸਾ | ਨੀਸਾ ਧਨੀ |
| ਕ ਹਾ | ऽ ਜੈ | ऽ ਹੈ | ਭਾ ऽ | ਜਿ ਰੇ ऽ | ऽऽ ऽऽ |
| × | 0 | 2 | 0 | 3 | 4 |

**ਅੰਤਰਾ :—**

| | | | | | |
|---|---|---|---|---|---|
| ਮ ਪ | ਨੀ ਨੀ | ਨੀ --- | ਸਾਂ — | ਨੀ ਸਾਂ | — ਸਾਂ |
| ਅ ਸ | ਧਿ ਰੁ | ਜੋ ऽ | ਮਾ ऽ | ਨਿਓ ਦੇ | ऽ ਹ |
| × | 0 | 2 | 0 | 3 | 4 |

| | | | | | |
|---|---|---|---|---|---|
| ਨੀ ਸਾਂ<br>ਸੋ ऽ<br>× | ਰੇਂ ਗੁਂ<br>ਤਉ ऽ<br>0 | ਰੇਂ ਸਾਂ<br>ਤੇ ਰਉ<br>2 | ਨੀ ਸਾਂ<br>ਹੋ ਇ<br>0 | ਰੇਂ ਨੀ<br>ਹੈ ਖੇ<br>3 | ਧ ਪ<br>ऽ ਹ<br>4 |
| ਗਂ<br>ਪ ਰੇਂ<br>ਕਿਉ ऽ<br>× | ਰੇਂ ਗਂ<br>ਨ ਹ<br>0 | ਗ ਮਂ<br>ਰਿ ਕੋ<br>2 | ਰੇਂ ਗੁਂ<br>ਨਾ ऽ<br>0 | ਰੇਂ ਸਾਂ<br>ਮੁ ਲੇ<br>3 | — ਸਾਂ<br>ऽ · ਹ<br>4 |
| ਸਾਂਰੇਂ ਨੀ<br>ਮੂऽ ऽ<br>× | ਧ ਪ<br>ਰ ਖ<br>0 | ਪਧ ਮ<br>ਨਿऽਲਾ<br>2 | ਗ ਰੇ<br>ऽ ऽ<br>0 | ਗੁ ਰੇਸਾ<br>ਜੂ ਰੇ ऽ<br>3 | ਨੀਸਾ ਧੀਨੂ<br>ऽऽ ऽऽ<br>4 |

*ਇਸ ਸ਼ਬਦ ਨੂੰ ਹੋਰ ਰੀਤਿ ਨਾਲ ਵੀ ਗਾਇਆ ਜਾਂਦਾ ਹੈ । ਵੇਖੋ ਅੰਤਿਕਾ 5

ਗੁਨ ਗੋਬਿੰਦ ਗਾਇਓ ਨਹੀ
ਜਨਮੁ ਅਕਾਰਥੁ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ
ਜਿਹਿ ਬਿਧਿ ਜਲ ਕੌ ਮੀਨ ॥੧॥

---

## ਰਾਗ ਗਉੜੀ (ਭੈਰਵ ਮੇਲ) ਤਿੰਨਤਾਲ

| | | | |
|---|---|---|---|
| **ਸਥਾਈ :—** | | ਸਾ ਧੁ ਪ ਮ<br>ਗੁ ਨ ਗੋ ऽ<br>0 | ਗਮ ਪਮ ਗਰੇ ਗਰੇ<br>ਬਿੰऽ ਦऽ ਗਾऽ ऽऽ<br>3 |
| ਸਾ — — ਸਾ<br>ਦਿਓ ऽ ऽ ਨ<br>× | ਨੀ ਰੇ ਸਾ ਨੀ<br>ਹੀ ऽ ऽ ऽ<br>2 | ਗ ਮ ਗ ਮ<br>ਜ ਨ ਮੁ ਅ<br>0 | ਪ ਧੁ ਮ ਮ<br>ਕਾ ऽ ਰ ਥੁ<br>3 |
| ਪਧੁ ਨੀਸਾਂ ਨੀ ਧੁਪ<br>ਕੀऽ ऽऽ ऽ ऽऽ<br>× | ਧੁ ਪਮ ਪਮ ਗ,<br>ऽ ऽऽ ऽऽ ਨ,<br>2 | ਮ<br>ਗੁ<br>0 | |
| | **ਅੰਤਰਾ :—** | ਮ ਮ ਪਧੁ ਨੀਸਾਂ<br>ਕ ਹੁ ਨਾऽ ऽऽ<br>0 | ਨੀ ਨੀ ਸਾਂ ਨੀ<br>ਨ ਕ ਹ ਰਿ<br>3 |
| — ਸਾਂਰੇਂ ਗਂ ਰੇਂ<br>ऽ ਭ ऽ ਜੁ ਮ<br>× | ਸਾਂਨੀ ਰੇਂਸਾਂ ਨੀਧੁ ਨੀ<br>ਨਾऽ ऽऽ ऽऽ ऽ<br>2 | ਨੀ ਸਾਂ ਨੀ ਧੁ<br>ਜਿ ਹਿ ਬਿ ਧਿ<br>0 | ਨੀ ਧੁ ਪ ਮ<br>ਜ ਲ ਕੌ ऽ<br>3 |
| ਪਧੁ ਨੀਸਾਂ ਰੇਂਰੇਂ ਸਾਂਨੀ<br>ਮੀऽ ऽऽ ऽऽ ऽऽ<br>× | ਧੁਨੀ ਸਾਂਨੀ ਧੁਪ ਮਗ<br>ऽऽ ऽऽ ऽऽ ਨऽ<br>2 | ਮ<br>ਗੁ<br>0 | |

ਬਿਖਿਅਨ ਸਿਉ ਕਾਹੇ ਰਚਿਓ
ਨਿਮਖ ਨ ਹੋਹਿ ਉਦਾਸ ॥
ਕਹੁ ਨਾਨਕ ਭਜੁ ਹਰਿ ਮਨਾ
ਪਰੈ ਨ ਜਮ ਕੀ ਫਾਸ ॥ ੨ ॥

---

## ਰਾਗ ਗਉੜੀ (ਭੈਰਵ ਮੇਲ) ਤਿੰਨਤਾਲ

**ਸਥਾਈ** :—

| | | | |
|---|---|---|---|
| | | ਸਾ ਗ ਮ ਧੁ | ਪਮ ਗਮ ਗਰੇ ਗਰੇ |
| | | ਬਿ ਖਿ ਅ ਨ | ਸਿਉ ऽऽ ਕਾऽ ऽऽ |
| | | 0 | 3 |
| ਸਾ — — ਸਾ | ਨ਼ੀ ਧੁ ਸਾ ਨ਼ੀ | ਸਾ ਮ ਮ ਮ | ਗਮ ਪਧੁ ਪ ਧੁ |
| ਹੇ ऽ ऽ ਰ | ਚਿਓ ऽ ऽ ऽ | ਨਿ ਮ ਖ ਨ | ਹੋऽ ऽऽ ਹਿ ਉ |
| × | 2 | 0 | 3 |
| ਪਧੁ ਨੀਸਾਂ ਨੀਨੀ ਧੁਪ | ਧੁਧੁ ਪਮ ਗਰੇ ਗ | | |
| ਦਾऽ ऽऽ ऽऽ ऽऽ | ऽऽ ऽऽ ऽऽ ਸ | | |
| × | 2 | | |
| | **ਅੰਤਰਾ** : | ਪ ਧੁ ਪ ਧੁ<br>ਕ ਹੁ ਨਾ ऽ<br>0 | ਨੀ ਨੀ ਸਾਂ ਸਾਂ<br>ਨ ਕ ਭ ਜੁ<br>3 |
| ਸਾਂਰੇਂ ਸਾਂਨੀ ਸਾਂ ਨੀ | ਧੁ ਸਾਂ ਨੀ — | ਸਾਂ ਗਾਂ ਰੇਂ ਸਾਂ | ਨੀਸਾਂ ਰੇਂਸਾਂ ਨੀ ਧੁ |
| ਹऽ ਰਿऽ ऽ ਮ | ਨਾ ऽ ऽ ऽ | ਪ ਰੈ ऽ ਨ | ਜऽ ਮ ऽ ਕੀ ऽ |
| × | 2 | 0 | 3 |
| ਪਧੁ ਨੀਸਾਂ ਨੀਧੁ ਪਧੁ | ਮਧੁ ਪਮ ਗਰੇ ਗ | | |
| ਫਾऽ ऽऽ ऽऽ ऽऽ | ऽऽ ऽऽ ऽऽ ਸ | | |
| × | 2 | | |

ਤਰਨਾਪੋ ਇਉ ਹੀ ਗਇਓ
ਲੀਓ ਜਰਾ ਤਨ ਜੀਤ ॥
ਕਹੁ ਨਾਨਕ ਭਜ ਹਰਿ ਮਨਾ
ਅਉਧ ਜਾਤੁ ਹੈ ਬੀਤ ॥ ੩ ॥

---

## ਰਾਗ ਗਉੜੀ (ਭੈਰਵ ਮੇਲ) ਤਿੰਨਤਾਲ

| | | | |
|---|---|---|---|
| **ਸਥਾਈ** : — | | — ਧੁ ਪ ਮ | ਗਮ ਪਮ ਗਰੁ ਗਰੁ |
| | | ਙ ਤ ਰ ਨਾ | ਪੋਙ ਙਙ ਇਉ ਙਙ |
| | | 0 | 3 |
| ਸਾ ਨ਼ੀ — ਧੁ | ਸਾ ਨ਼ੀ ਰੁ ਸਾਂ | — ਸਾ ਗ ਮ | ਗਮ ਪਧੁ ਪ ਧੁ |
| ਹੀ ਙ ਙ ਗ | ਇਓ ਙ ਙ ਙ | ਙ ਲੀ ਓ ਜ | ਰਾਙ ਙਙ 3 ਨ |
| × | 2 | 0 | 3 |
| ਸਾਂਰੁ ਸਾਂਨੀ ਸਾਂਨੀ ਧੁਨੀ | ਧੁਪ ਧੁਪ ਮਪ ਮਗ | ਰੁਸਾ | |
| ਜੀਙ ਙਙ ਙਙ ਙਙ | ਙਙ ਙਙ ਙਙ ਙਙ | ਤੁਙ | |
| × | | | |
| | **ਅੰਤਰਾ** : — | — ਗਮ ਪ ਧੁ | ਨੀ ਨੀ ਸਾਂ ਸਾਂ |
| | | ਙ ਕਹੁ ਨਾ ਙ | ਨ ਕ ਭ ਜੁ |
| | | 0 | 3 |
| — ਸਾਂਰੁ ਨੀ ਸਾਂ | ਨੀ ਧੁ ਨੀ — | ਨੀਸਾਂ ਗਂ ਰੁ ਨੀਸਾਂ | ਰੁਸਾਂ ਨੀ ਧੁ ਪ |
| ਙ ਹਙ ਰਿ ਮ | ਨਾ ਙ ਙ ਙ | ਅਉ ਙ ਧ ਜਾਙ | ਙਙ ਤੁ ਹੈ ਙ |
| × | 2 | 0 | 3 |
| ਪਧੁ ਨੀਸਾਂ ਧੁਨੀ ਸਾਂਨੀ | ਧੁਪ ਮਗ ਮਗ ਰੁਸਾ | ਨ਼ੀਸਾ | |
| ਬੀਙ ਙਙ ਙਙ ਙਙ | ਙਙ ਙਙ ਙਙ ਙਙ | ਤੁਙ | |
| × | 2 | 0 | |

ਬਿਰਧਿ ਭਇਓ ਸੂਝੈ ਨਹੀ
ਕਾਲੁ ਪਹੂਚਿਓ ਆਨ ॥
ਕਹੁ ਨਾਨਕ ਨਰ ਬਾਵਰੇ
ਕਿਉ ਨ ਭਜੈ ਭਗਵਾਨ ॥ ੪ ॥

---

## ਰਾਗ ਗਉੜੀ (ਭੈਰਵ ਮੇਲ) ਤਿੰਨਤਾਲ

| | | | |
|---|---|---|---|
| | | **ਸਥਾਈ** :— ਗਮ | ਪਮ ਗਰੇ ਸਾਨ਼ੀ ਰੇ |
| | | ਬਿऽ | ਰऽ ਧऽ ऽऽ ਭ |
| ਸਾ — — ਸਾ | ਨ਼ੀ ਧ਼ ਸਾ ਨ਼ੀ | ਰੇ ਸਾ —, ਗ | ਮ ਪ — ਧ |
| ਇਓ ऽ ऽ ਸੂ | ਝੈ ऽ ऽ ਨ | ਹੀ ऽ ऽ, ਕਾ | ऽ ਲ ऽ ਪ |
| × | 2 | 0 | 3 |
| ਪਧ ਨੀਸਾਂ ਨੀ ਧ | ਨੀਨ਼ੀ ਧਨੀ ਸਾਂਰੇਂ ਸਾਂਨੀ | ਧਪ ਮਗ ਮਰੇ , | |
| ਹੂऽ ऽऽ ਚਿਓ ऽ | ਆऽ ऽऽ ऽऽ ऽऽ | ऽऽ ऽऽ ਨऽ , | |
| × | 2 | 0 | |
| | | **ਅੰਤਰਾ** :— ਮ | ਮ ਪਧ ਨੀਸਾਂ ਨੀ |
| | | ਕ | ਹੁ ਨਾऽ ऽऽ ऽ |
| | | | 3 |
| ਸਾਂ ਸਾਂ ਸਾਂ ਸਾਂ | ਨੀਸਾਂ ਗਂਮਂ ਗਂਰੇਂ ਗਂਰੇਂ | ਸਾਂਰੇਂ ਨੀਸਾਂ ਨੀ ਰੇਂਰੇਂ | ਸਾਂਨੀ ਸਾਂਨੀ ਧ ਨੀ |
| ਨ ਕ ਨ ਰ | ਬਾऽ ऽऽ ऽऽ ਵऽ | ਰੇऽ ऽऽ ऽ ਕਿਉ | ऽऽ ऽऽ ਨ ਭ |
| × | 2 | 0 | 3 |
| ਪਧ ਮਪ ਗ ਮ | ਪਧ ਨੀਸਾਂ ਨੀਧ ਪਮ | ਗਰੇ ਗਰੇ ਨ਼ੀਸਾ | |
| ਜੈऽ ऽऽ ਭ ਗ | ਵਾऽ ऽऽ ऽऽ ऽऽ | ऽऽ ऽऽ ਨऽ | |
| × | 2 | 0 | |

ਧਨ ਦਾਰਾ ਸੰਪਤਿ ਸਗਲ
ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ
ਨਾਨਕ ਸਾਚੀ ਜਾਨਿ ॥ ੫ ॥

---

## ਰਾਗ ਗਉੜੀ (ਪੂਰਵੀ ਮੇਲ) ਤਿੰਨਤਾਲ

ਸਥਾਈ :—

| | | | |
|---|---|---|---|
| | | ਮ | ਗ ਰੁਸਾ ਨ਼ੀ ਰੁ |
| | | ਧ | ਨ ਦਾऽ ऽ ऽ |
| ਸਾ — — — | ਨ਼ੀ ਧ਼ ਸਾ ਨ਼ੀ | ਰੁ ਸਾ ਸਾ, ਮ਼ | ਧ਼ ਨ਼ੀ — ਸਾ |
| ਰਾ ऽ ऽ ऽ | ਸੰ ऽ ਪ ਤਿ | ਸ ਗ ਲ, ਜਿ | ਨਿ ਅ ऽ ਪੁ |
| × | 2 | 0 | 3 |
| ਰੁ — ਸਾ ਸਾ | ਪਪ ਮਪ ਧੁਧੁ ਮਗ | ਰੁਮ ਗਰੁ ਸਾ, | |
| ਨੀ ऽ ਕ ਰਿ | ਮਾऽ ऽऽ ऽऽ ऽऽ | ऽऽ ऽऽ ਨਿ, | |
| × | 2 | 0 | |
| | | ਅੰਤਰਾ :—ਮ | ਗ ਮਧੁ ਨੀਸਾਂ ਨੀ |
| | | ਇ | ਨ ਮੈऽ ऽऽ ऽ |
| | | | 3 |
| ਸਾਂ ਸਾਂ ਸਾਂ — | ਧੁ ਨੀ ਧੁ ਸਾਂ | ਨੀ ਰੁਂ ਸਾਂ, ਨੀ | ਰੁਂ ਗਂ — ਮ |
| ਕ ਛੁ ਸੰ ऽ | ਗੀ ऽ ऽ ਨ | ਹੀ ऽ ऽ, ਨਾ | ऽ ਨ ऽ ਕ |
| × | 2 | 0 | 3 |
| ਗਂ ਰੁਂ ਸਾਂ — | ਨੀਨੀ ਧੁਪ ਰੁਂਨੀ ਧੁਪ | ਮਗ ਰੁਮ ਗਰੁ | |
| ਸਾ ऽ ਚੀ ऽ | ਜਾऽ ऽऽ ऽऽ ऽऽ | ऽऽ ऽऽ ਨਿऽ | |
| × | 2 | 0 | |

ਪਤਿਤ ਉਧਾਰਨ ਭੈ ਹਰਨ
ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ
ਸਦਾ ਬਸਤੁ ਤੁਮ ਸਾਥ ॥੬॥

---

## ਰਾਗ ਗਉੜੀ (ਪੂਰਵੀ ਮੇਲ ਸ੍ਰੀ ਅੰਗ) ਤਿੰਨਤਾਲ

| | | | |
|---|---|---|---|
| | | **ਸਥਾਈ** :— ਸਾ<br>ਪ | ਰੁ ਨ਼ੀ — ਸਾ<br>ਤਿ ਤ ऽ ਉ<br>3 |
| ਪ — ਪ ਪ<br>ਧਾ ऽ ਰ ਨ<br>× | ਮਪ ਧੁ ਮ ਰੇ<br>ਭੈ ऽ ऽ ऽ ऽ<br>2 | ਰੁ ਰੇ ਸਾ, —<br>ਹ ਰ ਨ, ऽ<br>0 | — ਪ ਮ ਪ<br>ऽ ਹ ਰਿ ਅ<br>3 |
| ਨੀਸਾਂ ਰੇਂਸਾਂ ਨੀਧੁ ਪ<br>ਨਾऽ ਥ ऽ ਕੇ ऽ ऽ<br>× | ਮਪ ਨੀਨੀ ਧੁਪ ਮਧੁ<br>ਨਾऽ ऽऽ ऽऽ ऽऽ<br>2 | ਮਰੇ ਮਰੁ ਨ਼ੀਸਾ<br>ऽऽ ऽऽ ਥऽ<br>0 | |
| | | **ਅੰਤਰਾ** :— | ਰੁਮ ਪਧੁ ਮ ਪ<br>ਕ ऽ ਹੁ ऽ ਨਾ ऽ<br>3 |
| ਸਾਂ ਸਾਂ ਸਾਂ ਸਾਂ<br>ਨ ਕ ਤਿ ਹ<br>× | — ਸਾਂ — ਸਾਂ<br>ऽ ਜਾ ऽ ਨੀ<br>2 | ਨੀ ਰੇਂ ਸਾਂ —<br>ਐ ऽ ऽ ऽ<br>0 | ਮ ਪ ਨੀ ਸਾਂ<br>ਸ ਦਾ ऽ ਬ<br>3 |
| ਰੇਂ ਸਾਂ ਨੀ ਸਾਂ<br>ਸ ਤੂ ਤੁ ਮ<br>× | ਨੀਰੇਂ ਨੀਧੁ ਪਧੁ ਮਰੇ<br>ਸਾ ऽ ऽऽ ऽऽ ऽऽ<br>2 | ਮਰੇ ਸਾਰੇ ਨ਼ੀਸਾ<br>ऽऽ ऽऽ ਥऽ<br>0 | |

ਤਨੁ ਧਨੁ ਜਿਹ ਤੋ ਕਉ ਦੀਓ
ਤਾ ਸਿਉ ਨੇਹੁ ਨ ਕੀਨ ॥
ਕਹੁ ਨਾਨਕ ਨਰ ਬਾਵਰੇ
ਅਬ ਕਿਉ ਡੋਲਤ ਦੀਨ ॥ ੭ ॥

---

## ਰਾਗ ਆਸਾ ਤਿੰਨਤਾਲ

| | | | |
|---|---|---|---|
| | **ਸਥਾਈ :—** | ਰੇ ਰੇ ਮ ਮ | ਪ ਪ ਧਨੀ ਪਧ |
| | | ਤ ਨੁ ਧ ਨੁ | ਜਿ ਹ ਤੋS SS |
| | | 0 | 3 |
| ਸਾਂ — — ਸਾਂ | ਨੀਰੇਂ ਸਾਂਨੀ ਧ — | ਪਨੀ ਧਪ ਮ ਮ | ਪ ਪ ਧਨੀ ਪਧ |
| ਕਉ S S ਦੀ | ਓS SS S S | ਤS ਨੁS ਧ ਨੁ | ਜਿ ਹ ਤੋS SS |
| × | 2 | 0 | 3 |
| ਸਾਂ — — ਸਾਂ | ਧਰੇਂ ਸਾਂਨੀ ਧ — | ਸਾਂ — ਸਾਂ — | ਨੀਸਾਂ ਰੇਂਸਾਂ ਧ ਧ |
| ਕਉ S S ਦੀ | ਓS SS S S | ਤਾ S ਸਿਉ S | ਨੇS SS ਹੁ ਨ |
| × | 2 | 0 | 3 |
| ਪ ਧ ਮ — | ਮਗ ਰੇਗ ਸਾ ਸਾ | | |
| ਕੀ S S S | SS SS S ਨ | | |
| × | 2 | | |
| | **ਅੰਤਰਾ :—** | ਮ ਪ ਧਨੀ ਪਧ | ਸਾਂ ਸਾਂ ਸਾਂ ਸਾਂ |
| | | ਕ ਹੁ ਨਾS SS | ਨ ਕ ਨ ਰ |
| | | 0 | 3 |
| ਪਧ ਸਾਂਰੇਂ ਸਾਂਰੇਂ ਗਂ | ਸਾਂਰੇਂ ਸਾਂਨੀ ਧ — | ਸਾਂ ਸਾਂ ਸਾਂ — | ਨੀਸਾਂ ਰੇਂਸਾ ਧ ਧ |
| ਬਾS SS SS ਵ | ਰੇS SS S S | ਅ ਬ ਕਿਉ S | ਡੋS SS ਲ ਤ |
| × | 2 | 0 | 3 |
| ਪਨੀ ਧਪ ਮਧ ਪਮ | ਮਗ ਰੇਗ ਸਾ ਸਾ | | |
| ਦੀS SS SS SS | SS SS S ਨ | | |
| × | 2 | | |

ਤਨੁ ਧਨੁ ਸੰਪੈ ਸੁਖ ਦੀਓ
ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨੁ ਰੇ ਮਨਾ
ਸਿਮਰਤ ਕਾਹਿ ਨ ਰਾਮ ॥੮॥

---

## ਰਾਗ ਆਸਾ ਤਿੰਨਤਾਲ

| | | | |
|---|---|---|---|
| | | **ਸਥਾਈ** :-- ਪਧ | ਮ ਮ ਮਗ ਰੇਗ |
| | | ਤਨੁ | ਧ ਨੁ ਸੰऽ ऽऽ |
| | | | 3 |
| ਸਾ — — — | ਰੇ ਮ ਮ — | ਰੇਮ ਪਧ ਮਪ , ਧਧ | ਧ ਰੇਂ ਸਾਂਰੇਂ ਸਾਂਨੀ |
| ਪੈ ऽ ऽ ऽ | ਸੁ ਖ ਦੀ ऽ | ਓऽ ऽऽ ऽऽ, ਅਰੁ | ਜਿ ਹ ਨੀऽ ऽऽ |
| × | 2 | 0 | 3 |
| ਧ — ਪਧ ਸਾਂਸਾਂ | ਨੀਧ ਪਮ ਪਧ ਪਮ | ਗਰੇ ਗ ਸਾ | |
| ਕੇ ऽ ਧਾऽ ऽऽ | ऽऽ ऽऽ ऽऽ ऽऽ | ऽऽ ऽ ਮ | |
| × | 2 | 0 | |
| | | **ਅੰਤਰਾ** :— ਮ<br>ਕ | ਮ ਪ — ਧ<br>ਹੁ ਨਾ ऽ ऽ<br>3 |
| ਸਾਂ ਸਾਂ ਸਾਂ ਸਾਂ | ਸਾਂ — — ਨੀਧ | ਧ ਰੇਂ ਸਾਂ, ਪ | ਧ ਸਾਂ — ਰੇਂ |
| ਨ ਕ ਸੁ ਨੁ | ਰੇ ऽ ऽ ਮ ऽ | ਨਾ ऽ ऽ, ਸਿ | ਮ ਰ ऽ ਤ |
| × | 2 | 0 | 3 |
| ਸਾਂਗਂ ਰੇਂਗਂ ਸਾਂ ਸਾਂ | ਨੀਸਾਂ ਰੇਂਸਾਂ ਨੀਧ ਪਮ | ਪਧ ਪਮ ਗਰੇ | |
| ਕਾऽ ऽऽ ਹਿ ਨ | ਰਾऽ ऽऽ ऽऽ ऽऽ | ऽऽ ऽऽ ਮऽ | |
| × | 2 | 0 | |

